



ੴ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਸਾਹਿਬ ਦੇ 550ਸਾਲਾ
ਪ੍ਰਕਾਸ਼ ਪੁਰਬ ਨੂੰ ਸਮਰਪਿਤ

# 550 ਸਵਾਲ

## ਗੁਰੂ ਨਾਨਕ ਜੀ ਦੇ ਬਚਨਾਂ ਨਾਲ



ਗੁਰੂ ਨਾਨਕ ਸਾਹਿਬ ਦੇ ਜੀਵਨ, ਸ਼ਖਸੀਅਤ, ਬਾਣੀ ਅਤੇ
ਸਿੱਖਿਆਵਾਂ ਤੇ ਆਧਾਰਿਤ ਪ੍ਰਸ਼ਨੋਤਰੀ




ਗੁਰੂ ਨਾਨਕ ਮਲਟੀਵਰਸਿਟੀ

ਅਮਨਜੋਤ ਸਿੰਘ ਸਫੌਰਾ

# 550 ਸਵਾਲ

## ਗੁਰੂ ਨਾਨਕ ਜੀ ਦੇ ਬਚਨਾਂ ਨਾਲ


**ਲੇਖਕ :**

**ਅਮਨਜੋਤ ਸਿੰਘ ਸਵੌਰਾ**

ਗਲੀ ਨੰ. 4, ਆਜ਼ਾਦ ਨਗਰ

ਯਮੁਨਾਨਗਰ (ਹਰਿਆਣਾ)

**ਫੋਨ** : 94162-76357, 90507-56757



**ਵਿਸ਼ੇਸ਼ ਸਹਿਯੋਗ**

**ਸ੍ਰ. ਗੋਬਿੰਦ ਸਿੰਘ (HES-II)**

**ਭੁਪਿੰਦਰ ਕੌਰ ਸਵੌਰਾ**

**ਚੌਥੀ ਵਾਰ** : ਇੱਕ ਲੱਖ ਕਾਪੀ

**ਪ੍ਰਕਾਸ਼ਕ :**

**ਗੁਰੂ ਨਾਨਕ ਮਲਟੀਵਰਸਿਟੀ**

48, ਬੇਗੋਆਣਾ, ਨੇੜੇ ਲੁਹਾਰਾ ਪੁਲ, ਲੁਧਿਆਣਾ-141006

ਫੋਨ : 89681-99991, 89681-99993

**ਭੇਟਾ** : 30 ਰੁਪਏ


**ਆਪ ਪੜ੍ਹੋ, ਹੋਰਨਾਂ ਨੂੰ ਪੜ੍ਹਾਓ, ਤੇ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਅਪਣਾਓ।**


**ਪ੍ਰਿੰਟਰ :**

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਦੋ ਸ਼ਬਦ



ਅੱਜ ਸਮੁੱਚਾ ਜਗਤ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਚੜ੍ਹਦੀ ਕਲਾ ਵਿੱਚ ਮਨਾ ਰਿਹਾ ਹੈ।

ਗੁਰੂ ਨਾਨਕ ਸਾਹਿਬ ਜੀ ਨੇ **'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ'** ਦਾ ਸਾਥ ਨਿਭਾਹੁੰਦਿਆਂ, ਅਖੌਤੀ ਉੱਚਤਾ ਦੇ ਮਾਪਦੰਡਾਂ ਨੂੰ ਰੱਦ ਕੀਤਾ ਅਤੇ 'ਘਾਲ ਕਮਾਈ ਕਰਦਿਆਂ, ਲੋੜਵੰਦਾਂ ਲਈ ਹੱਥੋਂ ਦੇਣ' ਦੀ ਕਸਵੱਟੀ ਉੱਤੇ ਇਨਸਾਨੀ ਸੱਚ ਨੂੰ ਪਰਖਿਆ।

ਗੁਰੂ ਨਾਨਕ ਸਾਹਿਬ ਜੀ ਦਾ ਜੀਵਨ, ਉਨ੍ਹਾਂ ਦੀ ਬਾਣੀ ਅਤੇ ਸਿੱਖਿਆਵਾਂ, ਸਾਡੇ ਵਿਅਕਤੀਗਤ ਅਤੇ ਸਮਾਜਿਕ ਜੀਵਨ ਨੂੰ ਸਾਰਥਕ ਬਨਾਉਣ ਦੀ ਸਮਰੱਥਾ ਰੱਖਦੀਆਂ ਹਨ।

ਜਿਨ੍ਹਾਂ-ਜਿਨ੍ਹਾਂ ਨੇ ਬਾਬਾ ਨਾਨਕ ਜੀ ਨੂੰ ਦੇਖਿਆ, ਪਰਸਿਆ, ਉਹ **'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ'** (ਅੰਗ ੫੨੨) ਦਾ ਰਾਜ਼ ਜਾਣ ਕੇ- ਉਮਾਹ ਵਿਚ, ਪਿਆਰ ਤੇ ਸ਼ੁਕਰਾਨੇ ਵਜੋਂ ਸ਼ਰਧਾ ਤੇ ਵਿਸ਼ਵਾਸ ਨਾਲ ਬੋਲ ਉੱਠੇ, **ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ**।

550 ਸਾਲਾ ਪ੍ਰਕਾਸ਼ ਪੁਰਬ 'ਤੇ ਮੇਰੇ ਮਨ ਵਿੱਚ ਇੱਕ ਤਾਂਘ ਸੀ ਕਿ ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਘਰ-ਘਰ ਪਹੁੰਚਾਇਆ ਜਾਵੇ। 12-13 ਵਰ੍ਹੇ ਦੀ ਉਮਰੇ ਕਾਕਾ ਅਮਨਜੋਤ ਸਿੰਘ ਸਢੌਰਾ ਵੱਲੋਂ ਲਿਖੀ ਗਈ ਸਵਾਲ ਜਵਾਬ ਰੂਪੀ ਇਸ ਸਰਲ ਪੁਸਤਕ ਨਾਲ ਹੋਰ ਸੇਵਾ ਕਰਨ ਦਾ ਹੁਲਾਰਾ ਮਿਲਿਆ। ਲੇਖਕ ਵਧਾਈ ਦਾ ਪਾਤਰ ਹੈ। ਅੱਜ ਇਸ ਕਿਤਾਬ ਦੀਆਂ 1 ਲੱਖ ਕਾਪੀਆਂ ਘਰ-ਘਰ ਪਹੁੰਚਾ ਕੇ ਗੁਰੂ ਸਾਹਿਬ ਜੀ ਦਾ ਉਦੇਸ਼ **'ਘਰਿ ਘਰਿ ਅੰਦਰਿ ਧਰਮਸਾਲ'** ਬਣਾਉਣ ਦਾ ਯਤਨ ਕਰ ਰਹੇ ਹਾਂ।

ਦਾਸ ਆਸ ਕਰਦਾ ਹੈ ਕਿ ਇਸ ਹਥਲੀ ਪੁਸਤਕ ਵਿੱਚ ਦਿੱਤੀ ਕੀਮਤੀ ਜਾਣਕਾਰੀ ਨੂੰ ਆਪ ਜੀ ਆਪਣੇ ਜੀਵਨ ਵਿੱਚ ਅਪਣਾਉਗੇ ਅਤੇ ਹੋਰਨਾਂ ਨੂੰ ਵੀ ਗੁਰੂ ਨਾਨਕ ਸਾਹਿਬ ਜੀ ਦੇ ਰਾਹ 'ਤੇ ਚੱਲਣ ਲਈ ਪ੍ਰੇਰੋਗੇ।

**ਜਨ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥**

(ਅੰਗ :੩੦੬)

**ਜਸਵਿੰਦਰ ਸਿੰਘ ਖਾਲਸਾ (U.K)**

ਗੁਰੂ ਨਾਨਕ ਮਲਟੀਵਰਸਿਟੀ

ਲੁਧਿਆਣਾ

***



# ਅਸ਼ੀਰਵਾਦ

ਸ੍ਰੀ ਗੁਰੂ ਨਾਨਕ ਸਹਿਬ ਦੇ ਆਗਮਨ ਸਮੇਂ ਭਾਰਤ ਦੇ ਲੋਕ ਅਨੇਕ ਤਰ੍ਹਾਂ ਦੇ ਅੰਧ-ਵਿਸ਼ਵਾਸਾਂ, ਕਰਮਕਾਂਡਾਂ, ਵਹਿਮਾਂ-ਭਰਮਾਂ, ਪਾਖੰਡਾਂ, ਛੂਆ-ਛੂਤ, ਕੁਰਹਿਤਾਂ, ਪੂਜਾ ਵਿਧੀਆਂ, ਪੁਰਬਾਂ, ਵਰਤਾਂ, ਪ੍ਰਥਾਵਾਂ ਤੇ ਸੰਸਕਾਰਾਂ ਦੇ ਬੰਧਨਾਂ ਵਿਚ ਜਕੜੇ ਹੋਏ ਸਨ। ਗੁਰੂ ਜੀ ਨੇ ਜ਼ਾਤ-ਪਾਤ ਦੇ ਭੇਦਭਾਵ, ਨਾ ਬਰਾਬਰੀ, ਧਰਮ 'ਚ ਪਾਖੰਡ ਖਤਮ ਕਰਨ ਲਈ ਸਮੁੱਚੀ ਮਾਨਵਤਾ ਨੂੰ ਗਿਆਨ ਦਿੱਤਾ।

ਗੁਰੂ ਜੀ ਦੀ 550 ਸਾਲਾ ਆਗਮਨ ਪੁਰਬ ਸ਼ਤਾਬਦੀ ਸਾਰਾ ਵਿਸ਼ਵ ਬੜੀ ਸ਼ਰਧਾ ਨਾਲ ਮਨਾ ਰਿਹਾ ਹੈ। ਇਸ ਮੌਕੇ ਵੱਖ-ਵੱਖ ਸੰਸਥਾਵਾਂ ਅਤੇ ਹੋਰ ਵਿਦਵਾਨਾਂ ਵੱਲੋਂ ਜੋ ਧਾਰਮਕ ਸਾਹਿਤ ਰਚਿਆ ਜਾ ਰਿਹਾ ਹੈ, ਉਸ ਵਿਚ ਕਾਕਾ ਅਮਨਜੋਤ ਸਿੰਘ ਦੀ ਪ੍ਰਸ਼ਨੋਤਰੀ '**550 ਸਵਾਲ-ਗੁਰੂ ਨਾਨਕ ਜੀ ਦੇ ਬਚਨਾਂ ਨਾਲ**' ਇਕ ਵੱਡਮੁੱਲੀ ਰਚਨਾ ਹੈ। ਹਰ ਕਿਸੀ ਪਾਸ ਸਮੇਂ ਦੀ ਘਾਟ ਮਹਿਸੂਸ ਕਰਦੇ ਹੋਏ, ਘੱਟ ਸਮੇਂ ਅਤੇ ਘੱਟ ਸ਼ਬਦਾਂ 'ਚ ਵਧੇਰੇ ਜਾਣਕਾਰੀ ਅਤੇ ਉਪਦੇਸ਼ ਦੇਣ ਲਈ ਗੁਰੂ ਜੀ ਦੇ ਜੀਵਨ, ਸਖਸ਼ੀਅਤ, ਬਾਣੀ ਅਤੇ ਉਪਦੇਸ਼ਾਂ 'ਤੇ ਅਧਾਰਿਤ 550 ਸਵਾਲ-ਜਵਾਬ ਦੀ ਇਕ ਪ੍ਰਸ਼ਨੋਤਰੀ ਗਿਆਨ ਮਾਲਾ ਤਿਆਰ ਕੀਤੀ ਗਈ ਹੈ। ਇਸ ਪੁਸਤਕ ਦੇ ਸਾਰੇ ਸਵਾਲ-ਜਵਾਬ ਪੜ੍ਹਣ ਤੋਂ ਪਤਾ ਚਲਦਾ ਹੈ ਕਿ ਇਸ ਪੁਸਤਕ ਨੂੰ ਤਿਆਰ ਕਰਨ ਲਈ ਕੇਵਲ ਖਾਨਾ ਪੂਰਤੀ ਹੀ ਨਹੀਂ ਕੀਤੀ ਗਈ ਸਗੋਂ ਗੁਰੂ ਜੀ ਬਾਰੇ ਵੱਧ ਤੋਂ ਵੱਧ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ।

ਮੈਂ ਇਹ ਮਾਣ ਮਹਿਸੂਸ ਕਰ ਰਿਹਾ ਹਾਂ ਕਿ ਮੇਰੇ ਬੇਟੇ ਅਮਨਜੋਤ ਸਿੰਘ, (ਨੌਵੀਂ ਕਲਾਸ ਦਾ ਵਿਦਿਆਰਥੀ) ਨੂੰ ਬਾਬਾ ਨਾਨਕ ਦੇ ਬਾਰੇ ਇਹ ਕਿਤਾਬਚਾ ਲਿੱਖਣ ਦੀ ਪ੍ਰੇਰਣਾ ਜਾਗੀ। ਇਸਦੀ ਲਗਨ ਵੇਖ ਕੇ '**ਆਉ ਬਣੀਏ ਗੁਰਸਿੱਖ ਪਿਆਰਾ**', ਨਵੀਂ ਦਿੱਲੀ ਦੀ ਸਾਰੀ ਟੀਮ ਨੇ ਇਸ ਕਾਰਜ ਲਈ ਅਮਨਜੋਤ ਸਿੰਘ ਨੂੰ ਢੇਰ ਸਾਰਾ ਪਿਆਰ, ਸਤਿਕਾਰ, ਹੌਂਸਲਾ ਅਫ਼ਜਾਈ, ਸਹਿਯੋਗ ਤੇ ਅਸ਼ੀਰਵਾਦ ਦਿੱਤਾ।

ਮੇਰੇ ਪਾਸ ਲਫਜ਼ ਨਹੀਂ ਕਿੰਨ੍ਹਾਂ ਸ਼ਬਦਾਂ ਨਾਲ ਅਕਾਲ ਪੁਰਖ ਦਾ ਸ਼ੁਕਰਾਨਾ ਕਰਾਂ ਕਿ ਛੋਟੀ ਉਮਰੇ ਬੱਚੇ ਨੂੰ ਗੁਰਮਤਿ ਸਿਧਾਂਤਾਂ ਦੀ ਸੋਝੀ ਦਿੱਤੀ ਅਤੇ ਇਸ ਕਾਰਜ ਲਈ ਪ੍ਰੇਰਿਤ ਕੀਤਾ। ਮੈਂ ਗੁਰੂ ਨਾਨਕ ਮਲਟੀਵਰਸਿਟੀ ਐਜੂਕੇਟ ਪੰਜਾਬ ਪ੍ਰੋਜੈਕਟ ਦੇ ਸਮੂਹ ਮੈਂਬਰਾਂ, ABGP ਦੀ ਸਮੁੱਚੀ ਟੀਮ, ਪਰਿਵਾਰ ਦੇ ਸਾਰੇ ਮੈਂਬਰਾਂ, ਰਿਸ਼ਤੇਦਾਰਾਂ ਅਤੇ ਸੱਜਣਾਂ-ਮਿੱਤਰਾਂ ਦਾ ਵੀ ਦਿਲ ਦੀ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ ਜੋ ਬੱਚੇ ਦੀ ਪੜ੍ਹਾਈ ਦੇ ਨਾਲ-ਨਾਲ ਚੰਗੀ ਸੇਧ ਵੀ ਦਿੰਦੇ ਹਨ। ਵਾਹਿਗੁਰੂ ਦੇ ਚਰਨਾਂ ਵਿਚ ਇਹੀ ਅਰਦਾਸ ਹੈ ਕਿ ਬੱਚੇ ਨੂੰ ਗੁਰਸਿੱਖੀ ਦਾ ਦਾਨ ਬਖਸ਼ੇ। ਮੇਰੀ ਅਤੇ ਪਰਿਵਾਰ ਦੇ ਸਾਰੇ ਮੈਂਬਰਾਂ ਵੱਲੋਂ ਕਾਕਾ ਅਮਨਜੋਤ ਸਿੰਘ ਨੂੰ ਬਹੁਤ ਸਾਰੀ ਸ਼ੁਭ ਅਸੀਸ।


**ਗੋਬਿੰਦ ਸਿੰਘ ਭਾਟੀਆ (HES-II)**

ਸਢੌਰਾ (ਯਮੁਨਾ ਨਗਰ)

ਮੋ: 94162-76357

# ਧੰਨਵਾਦ



ਸ੍ਰੀ ਗੁਰੂ ਨਾਨਕ ਸਾਹਿਬ ਦਾ 550 ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਸਮੁੱਚੇ ਸੰਸਾਰ ਵਿਚ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਵੱਲੋਂ ਬੜੀ ਸ਼ਰਧਾ, ਚਾਉ ਤੇ ਉਤਸਾਹ ਨਾਲ ਮਨਾਈ ਜਾ ਰਹੀ ਹੈ। ਬਾਬਾ ਨਾਨਕ ਨੇ ਸਮੁੱਚੀ ਮਾਨਵਤਾ ਨੂੰ ਇਕ ਨਿਰਾਲੀ ਤੇ ਵੱਖਰੀ ਵਿਚਾਰਧਾਰਾ ਦਿੱਤੀ, ਜਿਸਦੀ ਲੋੜ ਸਦੀਆਂ ਤੋਂ ਭਾਰਤ ਦਾ ਜਨ-ਸਧਾਰਨ ਮਹਿਸੂਸ ਕਰ ਰਿਹਾ ਸੀ।

ਇਸ ਪਾਵਣ ਮੌਕੇ '**550 ਸਵਾਲ - ਗੁਰੂ ਨਾਨਕ ਜੀ ਦੇ ਬਚਨਾਂ ਦੇ ਨਾਲ**' ਪ੍ਰਸ਼ਨੋਤਰੀ ਪੁਸਤਕ ਦੀ ਸਿਰਜਨਾ ਲਈ ਸਭ ਤੋਂ ਪਹਿਲਾਂ ਅਕਾਲ ਪੁਰਖ ਅਤੇ ਜਾਗਦੀ ਜੋਤ ਜੁਗੋ-ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਟਾਨ-ਕੋਟ ਧੰਨਵਾਦ ਹੈ ਜੋ ਆਪ ਜੀ ਨੇ ਆਪਣੇ ਬੱਚੇ 'ਤੇ ਬਖਸ਼ਿਸ਼ ਕਰਕੇ ਲਿਖਣ ਲਈ ਪ੍ਰੇਰਿਆ ਅਤੇ ਸੋਝੀ ਬਖਸ਼ੀ।

ਮੈਂ ਵਿਸ਼ੇਸ਼ ਤੌਰ 'ਤੇ ਸ਼ੁਕਰਗੁਜਾਰ ਹਾਂ ਚੜ੍ਹਦੀ ਕਲਾ ਟਾਈਮ ਟੀ.ਵੀ. 'ਤੇ ਹਰ ਐਤਵਾਰ ਨੂੰ ਪ੍ਰਸਾਰਿਤ ਹਰਮਨ ਪਿਆਰੇ ਪ੍ਰੋਗਰਾਮ '**ਆਉ ਬਣੀਏ ਗੁਰਸਿੱਖ ਪਿਆਰਾ**' ਦੇ ਡਾਇਰੈਕਟਰ ਸ. ਹਰਜਿੰਦਰ ਸਿੰਘ ਜੀ, ਸ. ਕੁਲਮੋਹਨ ਸਿੰਘ ਜੀ ਅਤੇ ਸਮੁੱਚੀ ਟੀਮ ਦਾ ਜਿਨ੍ਹਾਂ ਨੇ ਮੈਨੂੰ ਇਸ ਪ੍ਰੋਗਰਾਮ ਦਾ ਹਿੱਸਾ ਬਣਾਇਆ ਤੇ ਬਾਬਾ ਨਾਨਕ ਦੇ ਜੀਵਨ, ਸਖਸ਼ੀਅਤ, ਬਾਣੀ ਅਤੇ ਸਿੱਖਿਆਵਾਂ 'ਤੇ ਆਧਾਰਿਤ ਇਕ ਪ੍ਰਸ਼ਨੋਤਰੀ ਪੁਸਤਕ ਲਿਖਣ ਲਈ ਪ੍ਰੇਰਿਤ ਕੀਤਾ।

ਮੈਂ ਅਕ੍ਰਿਤਘਣ ਹੋਵਾਂਗਾ ਜੇਕਰ ਆਪਣੇ ਫਰਿਸ਼ਤਿਆਂ ਵਰਗੇ ਮਾਤਾ-ਪਿਤਾ (ਬੀਬੀ ਭੁਪਿੰਦਰ ਕੌਰ 'ਸਢੌਰਾ' ਅਤੇ ਸ. ਗੋਬਿੰਦ ਸਿੰਘ ਭਾਟੀਆ) ਅਤੇ ਵੱਡੀ ਭੈਣ ਖੁਸ਼ਮੀਤ ਕੌਰ ਦਾ ਸ਼ੁਕਰਗੁਜ਼ਾਰ ਨਾ ਹੋਵਾਂ, ਜਿਹੜੇ ਮੇਰੀ ਪੜ੍ਹਾਈ ਦੇ ਨਾਲ-ਨਾਲ ਜੀਵਨ ਦੇ ਹਰ ਪੱਖੋਂ ਸੁਚੱਜੀ ਅਗਵਾਈ ਵੀ ਕਰਦੇ ਹਨ। ਇਹਨਾਂ ਨੇ ਗੁਰੂ ਜੀ ਬਾਰੇ ਵੇਰਵੇ ਇਕੱਠੇ ਕਰਨ, ਕੰਪੋਜਿੰਗ ਕਰਵਾਉਣ ਅਤੇ ਪਰੂਫ ਰੀਡਿੰਗ ਵਿੱਚ ਬੜੀ ਲਗਨ ਨਾਲ ਮੇਰਾ ਸਹਿਯੋਗ ਤੇ ਅਸ਼ੀਰਵਾਦ ਦਿੱਤਾ।

ਮੈਂ ਗੁਨਾਹਗਾਰ ਹੋਵਾਂਗਾ ਜੇਕਰ ਆਪਣੇ ਪਿਆਰੇ ਦਾਦੀ ਜੀ-ਬੀਬੀ ਗੁਰਮੀਤ ਕੌਰ, ਤਾਇਆ ਜੀ (ਸ. ਗੁਰਦੇਵ ਸਿੰਘ ਤੇ ਸ. ਚਰਣਜੀਤ ਸਿੰਘ), ਤਾਈ ਜੀ (ਸਰਦਾਰਨੀ ਤ੍ਰਿਲੋਚਨ ਕੌਰ, ਰਵਨੀਤ ਕੌਰ ਤੇ ਅਮਰਜੀਤ ਕੌਰ) ਅਤੇ ਭੈਣ-ਭਰਾਵਾਂ ਦਾ ਸ਼ੁਕਰੀਆ ਅਦਾ ਨਾ ਕਰਾਂ, ਜਿਨ੍ਹਾਂ ਨੇ ਪੁਸਤਕ ਵਿਚ ਸੰਕਲਿਤ ਸਮੱਗਰੀ ਨੂੰ ਸਮੇਂ-ਸਮੇਂ ਆਪਣੇ ਵਿਚਾਰ-ਵਟਾਂਦਰੇ ਦਾ ਭਾਗ ਬਣਾਇਆ ਅਤੇ ਮੈਨੂੰ ਸਹੀ ਤੇ ਢੁੱਕਵੇਂ ਸੁਝਾਅ ਦਿੱਤੇ।

ਇਹ ਪੁਸਤਕ ਲਿਖਣੀ ਅਰੰਭ ਕਰਨ ਤੋਂ ਪਹਿਲਾਂ ਵੱਖ-ਵੱਖ ਵਿਦਵਾਨਾਂ ਤੇ ਇਤਿਹਾਸਕਾਰਾਂ ਦੀਆਂ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਪੁਸਤਕਾਂ ਪੜ੍ਹੀਆਂ। ਇਤਿਹਾਸਕ ਘਟਨਾਵਾਂ, ਤਾਰੀਖਾਂ, ਮਹੀਨੇ, ਈਸਵੀ-ਸੰਨ ਅਤੇ ਸੰਮਤਾਂ ਵਿਚ ਬਹੁਤ ਮਤਭੇਦ ਨਜ਼ਰ ਆਏ। ਇਕ ਬਹੁਤ ਵੱਡੀ ਘਾਟ ਮਹਿਸੂਸ ਕੀਤੀ ਗਈ ਕਿ ਸਾਡੀ ਸਿਰਮੌਰ ਸੰਸਥਾ ਪਾਸ ਸਿੱਖ ਧਰਮ ਬਾਰੇ ਕੋਈ ਵੀ ਪ੍ਰਮਾਣਿਕ ਇਤਿਹਾਸਕ ਪੁਸਤਕ ਨਹੀਂ ਹੈ। ਦਾਸ ਨੇ ਇਸ ਪੁਸਤਕ ਵਿਚ ਪੂਰੀ ਮਿਹਨਤ ਅਤੇ ਇਮਾਨਦਾਰੀ ਨਾਲ ਸਾਰੇ ਤੱਥ ਇਕੱਠੇ ਕੀਤੇ ਹਨ ਜਿਨ੍ਹਾ ਨੂੰ ਤੁੱਛ ਬੁੱਧੀ ਅਨੁਸਾਰ ਲਿਖਣ ਦਾ ਯਤਨ ਕੀਤਾ ਹੈ ਜੇਕਰ ਕੋਈ ਗਲਤੀ ਹੋ ਗਈ ਹੋਵੇ ਤਾਂ ਸੰਗਤ ਬਖਸ਼ਣਯੋਗ ਹੈ।

ਮੈਂ ਮਸ਼ਕੂਰ ਹਾਂ ਉਨ੍ਹਾਂ ਸਾਰੇ ਸਤਿਕਾਰਯੋਗ ਸੱਜਣਾਂ ਦਾ ਜਿਨ੍ਹਾਂ ਨੇ ਪ੍ਰੇਰਣਾ, ਪੱਥ-ਪ੍ਰਦਰਸ਼ਨ ਅਤੇ ਹਰ ਪੱਖੋਂ ਸਹਿਯੋਗ ਕਰਕੇ ਇਸ ਪੁਸਤਕ ਦੀ ਤੀਜੀ ਐਡੀਸ਼ਨ ਛਾਪਣ ਦਾ ਵੀ ਕੰਮ ਪੂਰਾ ਕਰਵਾਇਆ। ਇਸ ਪੁਸਤਕ ਨੂੰ ਕੁਝ ਸੱਜਣ ਤੇ ਸੰਸਥਾਵਾਂ ਪ੍ਰਚਾਰ ਹਿਤ ਆਪਣੇ ਤੌਰ 'ਤੇ ਵੀ ਛਪਵਾ ਰਹੀਆਂ ਹਨ ਅਤੇ ਉਨ੍ਹਾਂ ਨੂੰ ਇਸ ਪੁਨੀਤ ਕਾਰਜ ਲਈ ਅਨੁਮਤੀ-ਪੱਤਰ ਵੀ ਦਿੱਤੇ ਗਏ।

ਮੈਂ ਬਹੁਤ ਧੰਨਵਾਦੀ ਹਾਂ ਭਾਈ ਜਸਬੀਰ ਸਿੰਘ ਜੀ ਖਾਲਸਾ ਖੰਨੇ ਵਾਲਿਆਂ ਦੀ ਅਸੀਸ ਅਤੇ ਭਾਈ ਜਸਵਿੰਦਰ ਸਿੰਘ ਖਾਲਸਾ UK ਵਾਲਿਆਂ ਦੀ ਰਹਿਨੁਮਾਈ ਹੇਠ ਚਲ ਰਹੀ ਸੰਸਥਾ ਗੁਰੂ ਨਾਨਕ ਮਲਟੀਵਰਸਿਟੀ ਅਤੇ ਐਜੂਕੇਟ ਪੰਜਾਬ ਪ੍ਰੋਜੈਕਟ ਦਾ ਜੋ ਇਸ ਪੁਸਤਕ ਦੀਆ 1 ਲੱਖ ਕਾਪੀਆਂ ਛਪਵਾ ਕੇ ਸੰਗਤ ਵਿੱਚ ਵੰਡ ਰਹੇ ਹਨ।

ਮੈਂ ਬਹੁਤ ਹੀ ਸ਼ੁਕਰਗੁਜ਼ਾਰ ਹੋਵਾਂਗਾ ਜੇਕਰ ਤੁਸੀਂ ਇਸ ਪੁਸਤਕ ਬਾਰੇ ਆਪਣੇ ਵਿਚਾਰ ਲਿਖ ਭੇਜੋ। ਭਵਿੱਖ ਵਿਚ ਛੱਪਣ ਵਾਲੀਆਂ ਪੁਸਤਕਾਂ ਵਾਸਤੇ ਤੁਹਾਡੇ ਵਿਚਾਰ ਮਾਰਗ ਦਰਸ਼ਕ ਦਾ ਕੰਮ ਕਰਣਗੇ। ਗੁਰੂ ਚਰਨਾਂ 'ਚ ਅਰਦਾਸ ਹੈ ਕਿ ਪਾਤਸ਼ਾਹ ਸਿਰ 'ਤੇ ਮਿਹਰ ਭਰਿਆ ਹੱਥ ਰੱਖ ਕੇ ਸ਼ਰੀਰ ਅਤੇ ਕਲਮ ਰਾਹੀਂ ਸੇਵਾ ਕਰਦੇ ਰਹਿਣ ਦਾ ਬਲ ਬਖਸ਼ਣ।

**ਅਮਨਜੋਤ ਸਿੰਘ ਸਢੌਰਾ**
ਗਲੀ ਨੰ. 4, ਆਜ਼ਾਦ ਨਗਰ,
ਯਮੁਨਾ ਨਗਰ (ਹਰਿਆਣਾ)
ਮੋ: ਨੰ. 94162-76357, 90507-56757

***

ਪ੍ਰ.1 ਸਿੱਖ ਧਰਮ ਦੇ ਬਾਨੀ ਕੌਣ ਹਨ ?
ਉੱਤਰ ਸ੍ਰੀ ਗੁਰੂ ਨਾਨਕ ਸਾਹਿਬ ਜੀ।
ਪ੍ਰ.2 ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਕਦੋਂ ਹੋਇਆ ?
ਉੱਤਰ 15 ਅਪ੍ਰੈਲ 1469 ਈ. ਨੂੰ।
ਪ੍ਰ.3 ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਕਿੱਥੇ ਹੋਇਆ ?
ਉੱਤਰ ਰਾਇ ਭੋਇ ਦੀ ਤਲਵੰਡੀ, ਸ੍ਰੀ ਨਨਕਾਣਾ ਸਾਹਿਬ (ਪਾਕਿਸਤਾਨ)।
ਪ੍ਰ.4 ਰਾਇ ਭੋਇ ਦੀ ਤਲਵੰਡੀ ਦਾ ਨਾਂ ਕਿਸ ਦੇ ਨਾਮ ਤੇ ਰੱਖਿਆ ਗਿਆ?
ਉੱਤਰ ਰਾਇ ਬੁਲਾਰ ਦੇ ਪਿਤਾ ਰਾਇ ਭੋਇ ਦੇ ਨਾਮ 'ਤੇ।
ਪ੍ਰ.5 ਗੁਰੂ ਨਾਨਕ ਸਾਹਿਬ ਦੀ ਮਾਤਾ-ਪਿਤਾ ਜੀ ਦਾ ਕੀ ਨਾਂ ਸੀ ?
ਉੱਤਰ ਮਾਤਾ-ਤ੍ਰਿਪਤਾ ਜੀ, ਪਿਤਾ-ਕਲਿਆਣ ਦਾਸ ਜੀ (ਮਹਿਤਾ ਕਾਲੂ ਜੀ)।
ਪ੍ਰ.6 ਗੁਰੂ ਨਾਨਕ ਸਾਹਿਬ ਜੀ ਦੀ ਭੈਣ ਦਾ ਕੀ ਨਾਂ ਸੀ ?
ਉੱਤਰ ਬੇਬੇ ਨਾਨਕੀ ਜੀ।
ਪ੍ਰ.7 ਗੁਰੂ ਨਾਨਕ ਸਾਹਿਬ ਦੇ ਕਿੰਨੇ ਬੱਚੇ ਸਨ ਤੇ ਉਨ੍ਹਾਂ ਦੇ ਨਾਂ ਦੱਸੋ ?
ਉੱਤਰ ਦੋ ਸਪੁੱਤਰ - ਸ੍ਰੀ ਚੰਦ ਜੀ ਅਤੇ ਲਖਮੀ ਦਾਸ ਜੀ।
ਪ੍ਰ.8 ਗੁਰੂ ਨਾਨਕ ਸਾਹਿਬ ਦੇ ਪਿਤਾ ਜੀ ਕੀ ਕੰਮ ਕਰਦੇ ਸਨ ?
ਉੱਤਰ ਪਟਵਾਰੀ ਦੇ ਨਾਲ-ਨਾਲ ਖੇਤੀਬਾੜੀ ਅਤੇ ਵਪਾਰ ਵੀ ਕਰਦੇ ਸਨ।
ਪ੍ਰ.9 ਗੁਰੂ ਨਾਨਕ ਸਾਹਿਬ ਦੇ ਪਿਤਾ ਜੀ ਦਾ ਜਨਮ ਕਦੋਂ ਹੋਇਆ ?
ਉੱਤਰ 1440 ਈ. ਨੂੰ।
ਪ੍ਰ.10 ਗੁਰੂ ਨਾਨਕ ਸਾਹਿਬ ਦੀ ਪਤਨੀ ਦਾ ਨਾਂ ਦੱਸੋ ?
ਉੱਤਰ ਬੀਬੀ ਸੁਲੱਖਣੀ ਜੀ।
ਪ੍ਰ.11 ਬੀਬੀ ਸੁਲੱਖਣੀ ਜੀ ਦਾ ਜਨਮ ਕਦੋਂ ਹੋਇਆ ?
ਉੱਤਰ 1473 ਈ. ਨੂੰ।
ਪ੍ਰ.12 ਮਹਿਤਾ ਕਾਲੂ ਜੀ ਦਾ ਜਨਮ ਕਿੱਥੇ ਹੋਇਆ ?
ਉੱਤਰ ਡੇਹਰਾ ਜਾਮਾ ਰਾਇ, ਜ਼ਿਲ੍ਹਾ ਤਰਨਤਾਰਨ (ਪੰਜਾਬ)।
ਪ੍ਰ.13 ਗੁਰੂ ਨਾਨਕ ਸਾਹਿਬ ਜੀ ਦੇ ਪੜਦਾਦਾ ਜੀ ਦਾ ਕੀ ਨਾਂ ਸੀ ?
ਉੱਤਰ ਸ੍ਰੀ ਲਖਪਤ ਰਾਇ।
ਪ੍ਰ.14 ਗੁਰੂ ਨਾਨਕ ਸਾਹਿਬ ਜੀ ਦੇ ਦਾਦਾ-ਦਾਦੀ ਜੀ ਦਾ ਕੀ ਨਾਂ ਸੀ ?
ਉੱਤਰ ਦਾਦਾ - ਸ਼ਿਵ ਰਾਮ ਜੀ ਅਤੇ ਦਾਦੀ-ਬਨਾਰਸੀ ਜੀ।
ਪ੍ਰ.15 ਮਾਤਾ ਤ੍ਰਿਪਤਾ ਜੀ ਦਾ ਜਨਮ ਕਦੋਂ ਹੋਇਆ ?
ਉੱਤਰ 1448 ਈ. ਨੂੰ।

ਪ੍ਰ.16 ਮਾਤਾ ਤ੍ਰਿਪਤਾ ਜੀ ਦਾ ਜਨਮ ਕਿੱਥੇ ਹੋਇਆ ?
ਉੱਤਰ ਪਿੰਡ ਚਾਹਲ, ਥਾਣਾ - ਬਰਕੀ, ਲਾਹੌਰ (ਪਾਕਿਸਤਾਨ)।
ਪ੍ਰ.17 ਗੁਰੂ ਨਾਨਕ ਸਾਹਿਬ ਦੇ ਨਾਨਾ - ਨਾਨੀ ਜੀ ਦਾ ਕੀ ਨਾਂ ਸੀ ?
ਉੱਤਰ ਨਾਨਾ - ਭਾਈ ਰਾਮ ਚੰਦ ਜੀ ਅਤੇ ਨਾਨੀ - ਮਾਤਾ ਭਰਾਈ ਜੀ।
ਪ੍ਰ.18 ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਸਮੇਂ ਕਿਸ ਦਾ ਰਾਜ ਸੀ ?
ਉੱਤਰ ਬਹਿਲੋਲ ਖਾਂ ਲੋਧੀ।
ਪ੍ਰ.19 ਗੁਰੂ ਨਾਨਕ ਸਾਹਿਬ ਦੇ ਚਾਚਾ ਜੀ ਦਾ ਕੀ ਨਾਂ ਸੀ ?
ਉੱਤਰ ਭਾਈ ਲਾਲ ਚੰਦ ਜੀ।
ਪ੍ਰ.20 ਗੁਰੂ ਜੀ ਦੇ ਚਾਚਾ ਲਾਲ ਚੰਦ ਦਾ ਜਨਮ ਕਦੋਂ ਹੋਇਆ ?
ਉੱਤਰ 1444 ਈ. (ਗੁਰੂ ਨਾਨਕ ਸਾਹਿਬ ਤੋਂ 25 ਸਾਲ ਵੱਡੇ ਸਨ)।
ਪ੍ਰ.21 ਮਾਤਾ ਤ੍ਰਿਪਤਾ ਤੇ ਮਹਿਤਾ ਕਾਲੂ ਜੀ ਦੀ ਸ਼ਾਦੀ ਕਦੋਂ ਹੋਈ ?
ਉੱਤਰ 1462 ਈ.।
ਪ੍ਰ.22 ਬੇਬੇ ਨਾਨਕੀ ਜੀ ਦਾ ਜਨਮ ਕਦੋਂ ਹੋਇਆ ?
ਉੱਤਰ 1464 ਈ. (ਗੁਰੂ ਨਾਨਕ ਜੀ ਤੋਂ 5 ਸਾਲ ਵੱਡੇ ਸਨ)
ਪ੍ਰ.23 ਬੇਬੇ ਨਾਨਕੀ ਜੀ ਦਾ ਜਨਮ ਕਿੱਥੇ ਹੋਇਆ ?
ਉੱਤਰ ਨਾਨਕੇ ਪਿੰਡ - ਚਾਹਲ, ਨੇੜੇ ਲਾਹੌਰ (ਪਾਕਿਸਤਾਨ)
ਪ੍ਰ.24 ਗੁਰੂ ਨਾਨਕ ਸਾਹਿਬ ਦੀ ਮਾਸੀ ਦਾ ਨਾਂ ਦੱਸੋ ?
ਉੱਤਰ ਬੇਬੇ ਲੱਖੋ ਜੀ।
ਪ੍ਰ.25 ਗੁਰੂ ਨਾਨਕ ਸਾਹਿਬ ਦੀ ਮਾਸੀ ਦੇ ਪੁੱਤਰ ਦਾ ਨਾਂ ਦੱਸੋ ?
ਉੱਤਰ ਰਾਮ ਥੰਮਣ (ਬੈਰਾਗੀ ਸੀ)।
ਪ੍ਰ.26 ਬੇਬੇ ਨਾਨਕੀ ਜੀ ਦੀ ਸ਼ਾਦੀ ਕਦੋਂ ਹੋਈ ?
ਉੱਤਰ 1475 ਈ. (11 ਸਾਲ ਦੀ ਉਮਰ 'ਚ)।
ਪ੍ਰ.27 ਗੁਰੂ ਨਾਨਕ ਸਾਹਿਬ ਦੇ ਜੀਜਾ ਜੀ ਦਾ ਕੀ ਨਾਂ ਸੀ ?
ਉੱਤਰ ਭਾਈ ਜੈ ਰਾਮ ਜੀ।
ਪ੍ਰ.28 ਭਾਈ ਜੈ ਰਾਮ ਜੀ ਦੇ ਪਿਤਾ ਦਾ ਕੀ ਨਾਂ ਸੀ ?
ਉੱਤਰ ਭਾਈ ਪਰਮਾਨੰਦ ਜੀ।
ਪ੍ਰ.29 ਬੇਬੇ ਨਾਨਕੀ ਜੀ ਦਾ ਵਿਆਹ ਕਿੱਥੇ ਹੋਇਆ ?
ਉੱਤਰ ਸੁਲਤਾਨਪੁਰ ਲੋਧੀ (ਪੰਜਾਬ)।
ਪ੍ਰ.30 ਗੁਰੂ ਨਾਨਕ ਸਾਹਿਬ ਦੇ ਸਹੁਰਾ ਜੀ ਦਾ ਕੀ ਨਾਂ ਸੀ ?
ਉੱਤਰ ਭਾਈ ਮੂਲ ਚੰਦ।

ਪ੍ਰ.31 ਗੁਰੂ ਨਾਨਕ ਸਾਹਿਬ ਦੀ ਸੱਸ ਜੀ ਦਾ ਕੀ ਨਾਂ ਸੀ ?

ਉੱਤਰ ਮਾਤਾ ਚੰਦੋ ਰਾਣੀ।

ਪ੍ਰ.32 ਗੁਰੂ ਨਾਨਕ ਸਾਹਿਬ ਦੀ ਭੈਣ ਬੇਬੇ ਨਾਨਕੀ ਦੇ ਕਿੰਨੇ ਬੱਚੇ ਸਨ ?

ਉੱਤਰ ਉਨ੍ਹਾਂ ਦੀ ਕੋਈ ਸੰਤਾਨ ਨਹੀਂ ਸੀ।

ਪ੍ਰ.33 ਗੁਰੂ ਨਾਨਕ ਸਾਹਿਬ ਦੇ ਮਾਮਾ ਜੀ ਦਾ ਨਾਂ ਦੱਸੋ ?

ਉੱਤਰ ਸ੍ਰੀ ਕ੍ਰਿਸ਼ਨ ਚੰਦ ਜੀ।

ਪ੍ਰ.34 ਗੁਰੂ ਨਾਨਕ ਸਾਹਿਬ ਦੀ ਨੂੰਹ ਦਾ ਨਾਂ ਦੱਸੋ ?

ਉੱਤਰ ਧਨਵੰਤੀ ਜੀ (ਸ੍ਰੀ ਲਖਮੀ ਦਾਸ ਜੀ ਦੀ ਪਤਨੀ)।

ਪ੍ਰ.35 ਗੁਰੂ ਨਾਨਕ ਸਾਹਿਬ ਦੇ ਪੋਤਰੇ ਦਾ ਕੀ ਨਾਂ ਸੀ ?

ਉੱਤਰ ਭਾਈ ਧਰਮ ਦਾਸ (ਸ੍ਰੀ ਲਖਮੀ ਦਾਸ ਜੀ ਦਾ ਪੁੱਤਰ)।

ਪ੍ਰ.36 ਗੁਰੂ ਨਾਨਕ ਜੀ ਦੇ ਵੱਡੇ ਪੁੱਤਰ ਸ੍ਰੀ ਚੰਦ ਦੀ ਪਤਨੀ ਦਾ ਨਾਂ ਦੱਸੋ?

ਉੱਤਰ ਉਨ੍ਹਾਂ ਨੇ ਸ਼ਾਦੀ ਨਹੀਂ ਕਰਵਾਈ ਸੀ।

ਪ੍ਰ.37 ਦੁਨੀਆ ਵਿਚ ਸਭ ਤੋਂ ਪਹਿਲਾਂ 'ਸਰਬੱਤ ਦੇ ਭਲੇ' ਦਾ ਸੰਦੇਸ਼ ਕਿਸਨੇ ਦਿੱਤਾ?

ਉੱਤਰ ਗੁਰੂ ਨਾਨਕ ਸਾਹਿਬ ਜੀ ਨੇ।

ਪ੍ਰ.38 ਗੁਰੂ ਨਾਨਕ ਸਾਹਿਬ ਜੀ ਦਾ ਵਿਆਹ ਕਿਹੜੇ ਸ਼ਹਿਰ ਵਿਚ ਹੋਇਆ ?

ਉੱਤਰ ਬਟਾਲਾ (ਪੰਜਾਬ)।

ਪ੍ਰ.39 ਗੁਰੂ ਨਾਨਕ ਸਾਹਿਬ ਜੀ ਦਾ ਵਿਆਹ ਕਿਸ ਉਮਰ ਵਿਚ ਹੋਇਆ ?

ਉੱਤਰ 18 ਸਾਲ ਦੀ ਉਮਰ ਵਿਚ (1487 ਈ.)।

ਪ੍ਰ.40 ਗੁਰੂ ਨਾਨਕ ਸਾਹਿਬ ਜੀ ਦਾ ਸਭ ਤੋਂ ਪਹਿਲਾਂ ਦੀਦਾਰ ਕਿਸਨੇ ਕੀਤਾ ?

ਉੱਤਰ ਦੌਲਤਾਂ ਦਾਈ।

ਪ੍ਰ.41 ਗੁਰੂ ਨਾਨਕ ਸਾਹਿਬ ਜੀ ਨੂੰ ਜਨੇਊ ਪਾਉਣ ਲਈ ਯਤਨ ਕਰਨ ਵਾਲੇ ਪੰਡਤ ਦਾ ਕੀ ਨਾਂ ਸੀ ?

ਉੱਤਰ ਪੰਡਤ ਹਰਦਿਆਲ ਜੀ।

ਪ੍ਰ.42 ਗੁਰੂ ਨਾਨਕ ਸਾਹਿਬ ਜੀ ਨੇ ਜਿਸ ਸਮੇਂ ਜਨੇਊ ਪਾਉਣ ਤੋਂ ਇਨਕਾਰ ਕਰ ਦਿੱਤਾ, ਉਸ ਸਮੇਂ ਗੁਰੂ ਜੀ ਦੀ ਕਿੰਨੀ ਉਮਰ ਸੀ ?

ਉੱਤਰ 9 ਸਾਲ।

ਪ੍ਰ.43 ਗੁਰੂ ਨਾਨਕ ਸਾਹਿਬ ਜੀ ਦੇ ਵੱਡੇ ਪੁੱਤਰ ਸ੍ਰੀ ਚੰਦ ਦਾ ਜਨਮ ਕਦੋਂ ਹੋਇਆ?

ਉੱਤਰ 1494 ਈ.।

ਪ੍ਰ.44 ਗੁਰੂ ਨਾਨਕ ਜੀ ਦੇ ਛੋਟੇ ਪੁੱਤਰ ਸ੍ਰੀ ਲਖਮੀ ਦਾਸ ਦਾ ਜਨਮ ਕਦੋਂ ਹੋਇਆ ?

ਉੱਤਰ 1497 ਈ.।

ਪ੍ਰ.45 ਗੁਰੂ ਨਾਨਕ ਸਾਹਿਬ ਦਾ ਪਹਿਲਾ ਸਿੱਖ ਕੌਣ ਸੀ ?

ਉੱਤਰ ਬੇਬੇ ਨਾਨਕੀ ਜੀ।

ਪ੍ਰ.46 ਗੁਰੂ ਨਾਨਕ ਸਾਹਿਬ ਜੀ ਦਾ ਸਹੁਰਾ ਪਰਿਵਾਰ ਕਿੱਥੇ ਰਹਿੰਦਾ ਸੀ ?

ਉੱਤਰ ਪਿੰਡ ਪੱਖੋਕੇ ਰੰਧਾਵਾ, ਨੇੜੇ ਬਟਾਲਾ (ਪੰਜਾਬ)।

ਪ੍ਰ.47 ਗੁਰੂ ਨਾਨਕ ਸਾਹਿਬ ਨੂੰ ਹਿੰਦੀ ਪੜ੍ਹਾਉਣ ਵਾਲੇ ਪਾਂਧੇ ਦਾ ਕੀ ਨਾਂ ਸੀ ?

ਉੱਤਰ ਪੰਡਤ ਗੋਪਾਲ ਦਾਸ (1475 ਈ.)।

ਪ੍ਰ.48 ਗੁਰੂ ਨਾਨਕ ਸਾਹਿਬ ਨੂੰ ਸੰਸਕ੍ਰਿਤ ਸਿਖਾਉਣ ਵਾਲੇ ਪੰਡਤ ਦਾ ਕੀ ਨਾਂ ਸੀ?

ਉੱਤਰ ਪੰਡਤ ਬ੍ਰਿਜ ਲਾਲ (1478 ਈ.)।

ਪ੍ਰ.49 ਗੁਰੂ ਸਾਹਿਬ ਜੀ ਨੂੰ ਫ਼ਾਰਸੀ ਸਿਖਾਉਣ ਵਾਲੇ ਮੌਲਵੀ ਜੀ ਦਾ ਨਾਂ ਦੱਸੋ?

ਉੱਤਰ ਮੌਲਵੀ ਕੁਤਬਦੀਨ (1479 ਈ.)।

ਪ੍ਰ.50 ਗੁਰੂ ਨਾਨਕ ਸਾਹਿਬ ਜੀ ਨੇ ਮੱਝੀਆਂ ਕਿਸ ਉਮਰ ਵਿਚ ਚਾਰੀਆਂ ?

ਉੱਤਰ 12 ਸਾਲ ਦੀ ਉਮਰ।

ਪ੍ਰ.51 ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਤੋਂ ਬਾਅਦ ਜਨਮ ਪੱਤਰੀ ਤਿਆਰ ਕਰਨ ਲਈ ਕਿਸ ਨੂੰ ਬੁਲਾਇਆ ਗਿਆ ?

ਉੱਤਰ ਪੰਡਤ ਹਰਦਿਆਲ ਨੂੰ।

ਪ੍ਰ.52 ਗੁਰੂ ਨਾਨਕ ਸਾਹਿਬ ਨੂੰ ਜਦੋਂ ਪਾਂਧੇ ਪਾਸ ਪੜ੍ਹਣ ਲਈ ਭੇਜਿਆ ਤਾਂ ਆਪਣੇ ਫੱਟੀ ਉਤੇ ਸਭ ਤੋਂ ਪਹਿਲਾਂ ਕੀ ਲਿਖਿਆ ?

ਉੱਤਰ ੧ਓ।

ਪ੍ਰ.53 ੧ਓ ਦਾ ਅੱਖਰੀ ਅਰਥ ਕੀ ਹੈ ?

ਉੱਤਰ ਪਰਮਾਤਮਾ/ਵਾਹਿਗੁਰੂ/ਅੱਲ੍ਹਾ/ਰੱਬ ਇਕ ਹੈ। (God is only one.)

ਪ੍ਰ.54 ਪੰਡਤ ਹਰਦਿਆਲ ਨੂੰ ਗੁਰੂ ਜੀ ਨੇ ਕਿਹੜਾ ਜਨੇਊ ਪਾਉਣ ਲਈ ਕਿਹਾ?

ਉੱਤਰ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥

(ਆਸਾ ਰਾਗ-ਅੰਗ ੪੭੧)

ਪ੍ਰ.55 ਪਾਂਧੇ ਕੋਲ ਪੜ੍ਹਣ ਦੌਰਾਨ ਗੁਰੂ ਜੀ ਨੇ ਕਿਹੜੀ ਬਾਣੀ, ਕਿਸ ਰਾਗ 'ਚ ਉਚਾਰਣ ਕੀਤੀ?

ਉੱਤਰ 'ਪਟੀ ਲਿਖੀ' - ਆਸਾ ਰਾਗ 'ਚ।

ਪ੍ਰ.56 ਗੁਰੂ ਨਾਨਕ ਸਾਹਿਬ ਜੀ ਵੱਲੋਂ ਉਚਾਰੀ ਬਾਣੀ 'ਪਟੀ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਿਸ ਅੰਗ 'ਤੇ ਦਰਜ ਹੈ ਅਤੇ ਇਸ ਦੀਆਂ ਕਿੰਨੀਆਂ ਪਉੜੀਆਂ ਹਨ ?

ਉੱਤਰ 432 ਤੋਂ 434 ਅੰਗ ਤੱਕ, 35 ਪਉੜੀਆਂ।

ਪ੍ਰ.57 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਗੁਰੂ ਨਾਨਕ ਸਾਹਿਬ ਵੱਲੋਂ ਉਚਾਰੀ ਬਾਣੀ 'ਪਟੀ' ਦਾ ਸਿਰਲੇਖ ਕੀ ਹੈ ?

ਉੱਤਰ ਰਾਗੁ ਆਸਾ ਮਹਲਾ ੧ ਪਟੀ ਲਿਖੀ॥

ਪ੍ਰ.58 ਗੁਰੂ ਨਾਨਕ ਸਾਹਿਬ ਜੀ ਦੀ ਬਾਣੀ 'ਪਟੀ' ਤੋਂ ਇਲਾਵਾ 'ਪਟੀ' ਬਾਣੀ ਹੋਰ ਕਿਹੜੇ ਗੁਰੂ ਸਾਹਿਬ ਨੇ ਉਚਾਰੀ ?

ਉੱਤਰ ਗੁਰੂ ਅਮਰਦਾਸ ਜੀ - ਰਾਗੁ ਆਸਾ ਮਹਲਾ ੩ ਪਟੀ
(434-435 ਅੰਗ)।

ਪ੍ਰ.59 ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਉਚਾਰੀ ਬਾਣੀ 'ਪਟੀ' ਦੀਆਂ ਕਿੰਨੀਆਂ ਪਉੜੀਆਂ ਹਨ ?

ਉੱਤਰ 18 ਪਉੜੀਆਂ।

ਪ੍ਰ.60 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਪਟੀ' ਪਦ ਦੀ ਵਰਤੋਂ ਕਿਹੜੀਆਂ ਪੰਕਤੀਆਂ ਵਿਚ ਮਿਲਦੀ ਹੈ ?

ਉੱਤਰ 'ਪਟੀ' ਪਦ ਦੀ ਵਰਤੋਂ 2 ਪੰਕਤੀਆਂ ਵਿਚ ਕੀਤੀ ਹੋਈ ਮਿਲਦੀ ਹੈ-

1. ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥

(ਰਾਮਕਲੀ ਰਾਗ, ਅੰਗ-968)

2. ਆਪੇ ਪਟੀ ਕਲਮ ਆਪਿ ਉਪਰ ਲੇਖੁ ਭਿ ਤੂੰ॥

(ਮਲਾਰ ਰਾਗ ਮ: ੧, ਅੰਗ-1291)

ਪ੍ਰ.61 ਗੁਰੂ ਨਾਨਕ ਸਾਹਿਬ ਵਲੋਂ ਉਚਾਰੀ ਬਾਣੀ 'ਪਟੀ' ਵਿਚ ਅੱਖਰਾਂ ਦਾ ਕ੍ਰਮਵਾਰ ਕਿਸ ਤਰ੍ਹਾਂ ਹੈ ?

ਉੱਤਰ ਸ, ੲ, ੳ, ਙ, ਕ, ਖ, ਗ, ਘ, ਚ, ਛ, ਜ, ਝ, ਞ, ਟ, ਠ, ਡ, ਢ, ਣ, ਤ, ਥ, ਦ, ਧ, ਨ, ਪ, ਫ, ਬ, ਭ, ਮ, ਯ, ਰ, ਲ, ਵ, ੜ, ਹ, ਅ।

ਪ੍ਰ.62 ਗੁਰੂ ਨਾਨਕ ਜੀ ਦੀ ਬਾਣੀ 'ਪਟੀ' ਕਿਸ ਅੱਖਰ ਤੋਂ ਅਰੰਭ ਹੁੰਦੀ ਹੈ?

ਉੱਤਰ 'ਸ' ਤੋਂ ਅਰੰਭ ਹੁੰਦੀ ਹੈ, ਜਿਵੇਂ -
ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥

(ਆਸਾ ਮ: ੧, ਅੰਗ-੪੩੨)

ਪ੍ਰ.63 ਗੁਰੂ ਨਾਨਕ ਜੀ ਦੀ ਬਾਣੀ 'ਪਟੀ' ਦਾ ਕਿਸ ਅੱਖਰ ਤੋਂ ਅੰਤ ਹੁੰਦਾ ਹੈ?

ਉੱਤਰ 'ਅ' ਤੋ ਅੰਤ ਹੁੰਦਾ ਹੈ ਜਿਵੇਂ -

ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ॥

(ਆਸਾ ਮਹਲਾ ੧, ਅੰਗ-੪੩੪)

ਪ੍ਰ.64 ਗੁਰੂ ਨਾਨਕ ਸਾਹਿਬ ਨੇ 'ਪਟੀ' ਬਾਣੀ 'ਚ ਆਪਣੇ ਆਪ ਨੂੰ ਕੀ ਕਿਹਾ ਹੈ?

ਉੱਤਰ ਸਾਇਰ (ਭਾਵ-ਢਾਢੀ/ਕਵੀ)।

ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥

(ਅੰਗ-੪੩੪)

ਪ੍ਰ.65 ਗੁਰੂ ਨਾਨਕ ਸਾਹਿਬ ਨੇ ਕਿਹੜਾ ਜਨੇਊ ਪੰਡਤ ਨੂੰ ਦੱਸਿਆ ਸੀ? ਜਿਸ ਨੂੰ ਸਾਰੀ ਮਨੁੱਖਤਾ ਪਹਿਣ ਸਕਦੀ ਹੈ ?

ਉੱਤਰ ਦਇਆ, ਸੰਤੋਖ ਅਤੇ ਜਤ-ਸਤ ਦਾ ਜਨੇਊ।

ਪ੍ਰ.66 ਗੁਰੂ ਨਾਨਕ ਸਾਹਿਬ ਨੇ ਜਨੇਊ ਪਹਿਨਣ ਤੋਂ ਪੰਡਤ ਹਰਦਿਆਲ ਨੂੰ ਕਿਹੜੇ ਪ੍ਰਸ਼ਨ ਕੀਤੇ ?

ਉੱਤਰ
1. ਬੇਬੇ ਨਾਨਕੀ (ਵੱਡੀ ਭੈਣ) ਨੂੰ ਜਨੇਊ ਕਿਉਂ ਨਹੀਂ ਪਹਿਨਾਇਆ ਗਿਆ?
2. ਬ੍ਰਾਹਮਣ ਲਈ ਤੀਹਰਾ (Tripple) , ਖੱਤਰੀ ਲਈ ਦੂਹਰਾ (Double) ਤੇ ਵੈਸ਼ ਲਈ ਇਕਹਿਰਾ (Single) ਜਨੇਊ ਪਹਿਨਣ ਦੀ ਮਰਿਆਦਾ ਕਿਉਂ ਹੈ ?
3. ਹਿੰਦੂ ਮਤ ਦੇ ਗ੍ਰੰਥ 'ਮਨੂੰ ਸੰਮ੍ਰਿਤੀ' ਅਨੁਸਾਰ ਜਨੇਊ ਕੇਵਲ ਬ੍ਰਾਹਮਣ, ਖੱਤਰੀ ਤੇ ਵੈਸ਼ ਲਈ ਹੈ। ਸ਼ੂਦਰ ਅਤੇ ਇਸਤਰੀ ਲਈ ਕਿਉਂ ਨਹੀਂ?

ਪ੍ਰ.67 ਪੰਡਤ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਕਿਹਾ ਕਿ ਜੇ ਤੁਸੀਂ ਜਨੇਊ ਨਹੀਂ ਪਾਓਗੇ ਤਾਂ ਹਿੰਦੂ ਧਰਮ ਵਿਚੋਂ ਛੇਕੇ (ਨਿਕਲ) ਜਾਉਗੇ, ਫਿਰ ਗੁਰੂ ਜੀ ਨੇ ਸ਼ਬਦ ਰਾਹੀਂ ਜੋ ਉੱਤਰ ਦਿੱਤਾ ਉਸਦੀ ਪਹਿਲੀ ਪੰਗਤੀ ਦੱਸੋ ?

ਉੱਤਰ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥ (ਅੰਗ-471)

ਪ੍ਰ.68 ਪੰਡਤ ਨੇ ਗੁਰੂ ਨਾਨਕ ਸਾਹਿਬ ਨੂੰ ਪੁੱਛਿਆ ਕਿ ਫਿਰ ਅਸਲੀ ਜਨੇਊ ਕਿਹੜਾ ਹੈ, ਤਾਂ ਗੁਰੂ ਜੀ ਨੇ ਕੀ ਕਿਹਾ ਸੀ ?

ਉੱਤਰ ਨਾਇ ਮੰਨਿਐ ਪਤਿ ਉਪਜੈ ਸਾਲਾਹੀ ਸਚੁ ਸੂਤੁ॥

ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥

(ਆਸਾ ਕੀ ਵਾਰ, ਅੰਗ-੪੭੧)

ਪ੍ਰ.69 ਗੁਰੂ ਨਾਨਕ ਸਾਹਿਬ ਨੇ ਇਸਲਾਮੀ ਧਾਰਮਕ ਗ੍ਰੰਥਾਂ ਅਤੇ ਸਾਹਿਤ ਦਾ ਅਧਿਐਨ ਕਿਸ ਕੋਲੋਂ ਲਿਆ ?

ਉੱਤਰ ਮੌਲਵੀ ਦਰਵੇਸ਼ ਸੱਯਦ ਹਸਨ ਪਾਸੋਂ।

ਪ੍ਰ.70 ਗੁਰੂ ਨਾਨਕ ਜੀ ਨੂੰ ਕਿਹੜੀਆਂ ਕਿਹੜੀਆਂ ਭਾਸ਼ਾਵਾਂ ਦਾ ਗਿਆਨ ਸੀ ?
ਉੱਤਰ ਪੰਜਾਬੀ, ਹਿੰਦੀ, ਅਰਬੀ, ਸੰਸਕ੍ਰਿਤ, ਫ਼ਾਰਸੀ, ਬ੍ਰਜ ਆਦਿ।
ਪ੍ਰ.71 ਗੁਰੂ ਨਾਨਕ ਸਾਹਿਬ ਜੀ ਦੇ ਸਮਕਾਲੀਨ ਹੁਕਮਰਾਨ ਕੌਣ ਸਨ ?
ਉੱਤਰ ਬਹਿਲੋਲ ਖਾਂ ਲੋਧੀ (1451-1488), ਸਿਕੰਦਰ ਲੋਧੀ (1488-1517) ਇਬਰਾਹੀਮ ਲੋਧੀ (1517-1526), ਬਾਬਰ (1526-1530), ਹੁਮਾਯੂੰ (1530-1540)
ਪ੍ਰ.72 ਗੁਰੂ ਨਾਨਕ ਸਾਹਿਬ ਦੇ ਨਾਂ 'ਤੇ ਦੇਸ਼ਾਂ-ਵਿਦੇਸ਼ਾਂ 'ਚ ਵੱਸੇ ਕੁਝ ਪਿੰਡਾਂ-ਸ਼ਹਿਰਾਂ ਦੇ ਨਾਂ ਦੱਸੋ ?
ਉੱਤਰ ਨਨਕਾਣਾ ਸਾਹਿਬ (ਪਾਕਿਸਤਾਨ), ਨਾਨਕਸਰ (ਹੜੱਪਾ), ਨਾਨਕਮਤਾ (ਯੂ.ਪੀ.), ਨਾਨਕ ਲੋਧੀਆਂ (ਗੁਜਰਾਤ), ਬਾਬ ਨਾਨਕਾ (ਯੂਗਾਂਡਾ), ਨਾਨਕ ਫੂੰਗੀ (ਹਾਂਗ-ਕਾਂਗ), ਨਾਨਕਿੰਗ (ਚੀਨ), ਨਾਨਕ ਝੀਰਾ (ਕਰਨਾਟਕ), ਡੇਰਾ ਬਾਬਾ ਨਾਨਕ (ਪੰਜਾਬ) ਆਦਿ।
ਪ੍ਰ.73 ਗੁਰੂ ਨਾਨਕ ਸਾਹਿਬ ਦੇ ਪਿਤਾ ਨੇ ਕਾਰ-ਵਿਹਾਰ ਵਾਸਤੇ ਆਪਣੇ ਪੁੱਤਰ ਨਾਨਕ ਨੂੰ ਕਿੰਨੇ ਰੁਪਏ ਦਿੱਤੇ ?
ਉੱਤਰ 20 ਰੁਪਏ। (ਉਸ ਸਮੇਂ ਦੀ ਕਰੰਸੀ - ਬਹਿਲੋਲੀ ਦੀਨਾਰ)
ਪ੍ਰ.74 ਗੁਰੂ ਨਾਨਕ ਸਾਹਿਬ ਦੇ ਪਿਤਾ ਵੱਲੋਂ ਕਾਰ-ਵਿਹਾਰ ਲਈ ਦਿਤੇ 20 ਰੁਪਏ ਦਾ ਕੀ ਸੱਚਾ-ਸੌਦਾ ਕੀਤਾ ?
ਉੱਤਰ ਜਰੂਰਤਮੰਦ ਤੇ ਗਰੀਬ ਲੋਕਾਂ ਨੂੰ ਭੋਜਨ ਕਰਨ ਲਈ ਰਾਸ਼ਨ ਲਿਆ ਕੇ ਦਿੱਤਾ।
ਪ੍ਰ.75 ਜਿਸ ਭੁੱਖੇ ਸਾਧੂਆਂ (ਲੋੜਵੰਦ ਲੋਕਾਂ) ਦੇ ਟੋਲੇ ਨੂੰ 20 ਰੁਪਏ ਦਾ ਰਾਸ਼ਨ ਲਿਆ ਕੇ ਲੰਗਰ ਛਕਾਇਆ ਸੀ, ਉਸ ਟੋਲੇ ਦੇ ਮੁਖੀ ਦਾ ਨਾਮ ਕੀ ਸੀ ?
ਉੱਤਰ ਸੰਤ ਰੇਣ।
ਪ੍ਰ.76 ਗੁਰੂ ਨਾਨਕ ਸਾਹਿਬ ਰੁਪਏ ਲੈ ਕੇ ਕਿਸ ਨਗਰ ਵਿਚ ਭੁੱਖੇ ਸਾਧੂਆਂ ਨੂੰ ਭੋਜਨ ਛਕਾਉਣ ਲਈ ਸੱਚਾ ਸੌਦਾ (ਲਾਹੇਵੰਦ ਸੌਦਾ) ਕਰਨ ਗਏ ?
ਉੱਤਰ ਚੂਹੜਕਾਣਾ (ਅਜੋਕਾ ਨਾਮ ਫਰੂਕਾਬਾਦ, ਜ਼ਿਲ੍ਹਾ ਸ਼ੇਖੂਪੁਰਾ ਪਾਕਿਸਤਾਨ)
ਪ੍ਰ.77 ਜਿਸ ਅਸਥਾਨ 'ਤੇ ਗੁਰੂ ਨਾਨਕ ਸਾਹਿਬ ਨੇ ਲੋੜਵੰਦ ਤੇ ਗਰੀਬ ਲੋਕਾਂ ਨੂੰ ਲੰਗਰ ਛਕਾਇਆ ਸੀ। ਉੱਥੇ ਹੁਣ ਕਿਹੜਾ ਗੁਰਦੁਆਰਾ ਸੁਸ਼ੋਭਿਤ ਹੈ ?
ਉੱਤਰ ਗੁਰਦੁਆਰਾ ਸੱਚਾ ਸੌਦਾ (ਪਾਕਿਸਤਾਨ)।
ਪ੍ਰ.78 ਗੁਰੂ ਨਾਨਕ ਜੀ ਵੱਲੋਂ ਵਪਾਰ ਲਈ ਕਿਹੜੇ ਨਗਰ ਪ੍ਰਮੁੱਖ ਰੱਖੇ ਸਨ?
ਉੱਤਰ ਤਿੰਨ ਨਗਰ - ਚੂਹੜਕਾਣਾ, ਸੈਦਪੁਰ ਤੇ ਲਾਹੌਰ।

ਪ੍ਰ.79 ਜਦ ਗੁਰੂ ਨਾਨਕ ਸਾਹਿਬ ਲੋੜਵੰਦਾਂ ਨੂੰ ਭੋਜਨ ਛਕਾ ਕੇ ਵਾਪਸ ਘਰ ਆਏ ਤਾਂ ਪਿਤਾ ਜੀ ਦੀ ਤਾੜਨਾ ਨਾਲ ਕਿਸਦਾ ਮਨ ਦੁਖੀ ਹੋਇਆ ਸੀ ?

ਉੱਤਰ ਤਲਵੰਡੀ ਦੇ ਨਵਾਬ ਰਾਇ ਬੁਲਾਰ ਅਤੇ ਬੇਬੇ ਨਾਨਕੀ ਜੀ ਦਾ।

ਪ੍ਰ.80 ਰੂਸ ਵਿੱਚ ਗੁਰੂ ਨਾਨਕ ਜੀ ਨੂੰ ਕਿਸ ਨਾਂ ਨਾਲ ਜਾਣਿਆ ਜਾਂਦਾ ਹੈ ?

ਉੱਤਰ ਨਾਨਕ ਕਦਮਦਰ।

ਪ੍ਰ.81 ਲੋੜਵੰਦਾਂ ਨੂੰ ਭੋਜਨ ਕਰਵਾਉਣ 'ਤੇ, ਪਿਤਾ ਜੀ ਵੱਲੋਂ ਗੁਰੂ ਨਾਨਕ ਨੂੰ ਤਾੜਨਾ ਕਰਨ ਦੀ ਖਬਰ ਸੁਣ ਕੇ, ਚੌਧਰੀ ਰਾਇ ਬੁਲਾਰ ਨੇ ਮਹਿਤਾ ਕਾਲੂ ਜੀ ਨੂੰ ਕੀ ਕਿਹਾ ?

ਉੱਤਰ ਤੁਹਾਡਾ ਜੋ ਨੁਕਸਾਨ ਹੋਇਆ ਹੈ, ਮੇਰੇ ਕੋਲੋਂ ਲੈ ਲਵੋ। ਇਹ ਬਾਲਕ ਨਹੀਂ, ਰੱਬ ਦਾ ਨੂਰ ਹੈ।

ਪ੍ਰ.82 ਗੁਰੂ ਨਾਨਕ ਸਾਹਿਬ ਆਪਣੀ ਭੈਣ ਕੋਲ ਕਿਸ ਸਥਾਨ 'ਤੇ ਰਹੇ ?

ਉੱਤਰ ਸੁਲਤਾਨਪੁਰ ਲੋਧੀ (ਜ਼ਿਲ੍ਹਾ ਕਪੂਰਥਲਾ) ਪੰਜਾਬ।

ਪ੍ਰ.83 ਗੁਰੂ ਜੀ ਦੀ ਭੈਣ, ਬੇਬੇ ਨਾਨਕੀ ਜੀ ਦਾ ਰਿਸ਼ਤਾ ਕਿਸਨੇ ਕਰਾਇਆ ?

ਉੱਤਰ ਰਾਇ ਬੁਲਾਰ ਨੇ।

ਪ੍ਰ.84 ਸੁਲਤਾਨਪੁਰ ਵਿਖੇ ਮੋਦੀਖਾਨੇ 'ਚ ਗੁਰੂ ਸਾਹਿਬ ਨੇ ਪ੍ਰਬੰਧ ਕਦੋਂ ਸੰਭਾਲਿਆ?

ਉੱਤਰ 21 ਅਪ੍ਰੈਲ 1485।

ਪ੍ਰ.85 ਗੁਰੂ ਨਾਨਕ ਸਾਹਿਬ ਜੀ ਨੇ ਸੁਲਤਾਨਪੁਰ ਵਿਖੇ ਮੋਦੀ ਖਾਨੇ ਦੀ ਨੌਕਰੀ ਕਿੰਨੀ ਉਮਰ ਵਿਚ ਕੀਤੀ ?

ਉੱਤਰ 16 ਸਾਲ।

ਪ੍ਰ.86 ਗੁਰੂ ਨਾਨਕ ਸਾਹਿਬ ਨੇ ਕਿਥੋਂ ਦੇ ਨਵਾਬ ਦੇ ਮੋਦੀਖਾਨੇ 'ਚ ਕੰਮ ਕੀਤਾ ?

ਉੱਤਰ ਸੁਲਤਾਨਪੁਰ ਲੋਧੀ।

ਪ੍ਰ.87 ਮੋਦੀ ਖਾਨਾ ਕਿਸ ਨੂੰ ਕਹਿੰਦੇ ਸਨ ?

ਉੱਤਰ ਸਰਕਾਰੀ ਗੋਦਾਮ, ਜਿੱਥੇ ਖਾਣ ਯੋਗ ਵਸਤੂਆਂ ਖਰੀਦੀਆਂ ਤੇ ਵੇਚੀਆਂ ਜਾਂਦੀਆਂ ਸਨ।

ਪ੍ਰ.88 ਭਾਈਆ ਜੈ ਰਾਮ ਜੀ ਗੁਰੂ ਨਾਨਕ ਸਾਹਿਬ ਨੂੰ ਆਪਣੇ ਨਾਲ ਸੁਲਤਾਨਪੁਰ ਲੋਧੀ ਕਦੋਂ ਲੈ ਕੇ ਗਏ ?

ਉੱਤਰ 1484 ਈ. ਵਿਚ।

ਪ੍ਰ.89 ਸੁਲਤਾਨਪੁਰ ਦੇ ਨਵਾਬ, ਦੌਲਤ ਖਾਂ ਲੋਧੀ ਦੇ ਮੋਦੀਖਾਨੇ 'ਚ ਗੁਰੂ ਨਾਨਕ ਸਾਹਿਬ ਨੂੰ ਨੌਕਰੀ ਕਿਸਦੀ ਕੋਸ਼ਿਸ਼ ਸਦਕਾ ਮਿਲੀ ?

ਉੱਤਰ ਭਾਈ ਜੈ ਰਾਮ।

ਪ੍ਰ.90 ਗੁਰੂ ਸਾਹਿਬ ਵੱਲੋਂ ਮੋਦੀਖਾਨੇ 'ਚ ਗਾਹਕਾਂ ਨੂੰ ਅਨਾਜ ਤੋਲ ਕੇ ਦੇਣ ਸਮੇਂ ਤੇਰਾ-ਤੇਰਾ ਤੋਲਣ ਤੋਂ ਕੀ ਭਾਵ ਸੀ?

ਉੱਤਰ ਆਪਣੀ ਦਸਵੰਧ ਦੀ ਮਾਇਆ ਵਿਚੋਂ ਗਰੀਬਾਂ ਤੇ ਲੋੜਵੰਦਾਂ ਨੂੰ ਵੱਧ ਤੋਂ ਵੱਧ ਰਾਸ਼ਨ 'ਤੇਰਾ ਸਭ ਕਿਛ ਤੇਰਾ' ਕਹਿ ਕੇ ਤੋਲ ਦਿੰਦੇ ਸਨ।

ਪ੍ਰ.91 ਇਕ ਗਾਹਕ (ਮੁਖਬਰ) ਨੇ ਮੋਦੀਖਾਨੇ ਦਾ ਸਮਾਨ ਬਿਨਾ ਤੋਲੇ ਹੀ ਲੁਟਾਈ ਜਾਣ ਦੀ ਗੁਰੂ ਨਾਨਕ ਸਾਹਿਬ ਦੇ ਵਿਰੁਧ ਸ਼ਿਕਾਇਤ ਕਿਸ ਕੋਲ ਕੀਤੀ ?

ਉੱਤਰ ਨਵਾਬ ਦੌਲਤ ਖਾਂ ਕੋਲ।

ਪ੍ਰ.92 ਜਿਸ ਅਸਥਾਨ 'ਤੇ ਗੁਰੂ ਜੀ ਨੇ ਮੂਲ ਮੰਤਰ ਉਚਾਰਣ ਕੀਤਾ ਉੱਥੇ ਕਿਹੜਾ ਗੁਰਦੁਆਰਾ ਸਥਾਪਿਤ ਹੈ ?

ਉੱਤਰ ਗੁਰਦੁਆਰਾ ਸੰਤ ਘਾਟ ਸਾਹਿਬ, ਸੁਲਤਾਨਪੁਰ ਲੋਧੀ (ਪੰਜਾਬ)।

ਪ੍ਰ.93 ਗੁਰੂ ਜੀ ਨੂੰ ਮੋਦੀਖਾਨੇ ਵਿਖੇ ਕਿਸ ਤਰ੍ਹਾਂ ਦੀ ਨੌਕਰੀ ਤੇ ਲਗਾਇਆ ਗਿਆ ਸੀ ?

ਉੱਤਰ ਜਿੱਥੇ ਸਰਕਾਰੀ ਜਮੀਨ 'ਤੇ ਟੈਕਸ ਵਜੋਂ ਅਨਾਜ ਲਿਆ ਜਾਂਦਾ ਸੀ ਤੇ ਫਿਰ ਲੋਕਾਂ ਨੂੰ ਮੁੱਲ ਵੇਚਿਆ ਜਾਂਦਾ ਸੀ।

ਪ੍ਰ.94 ਮੋਦੀਖਾਨੇ ਵਾਲੀ ਜਗ੍ਹਾ 'ਤੇ ਹੁਣ ਕਿਹੜਾ ਗੁਰਦੁਆਰਾ ਸੁਸ਼ੋਭਿਤ ਹੈ?

ਉੱਤਰ ਗੁਰਦੁਆਰਾ ਹੱਟ ਸਾਹਿਬ, ਸੁਲਤਾਨਪੁਰ ਲੋਧੀ।

ਪ੍ਰ.95 ਗੁਰੂ ਨਾਨਕ ਸਾਹਿਬ ਨੇ ਆਪਣੇ ਜੀਵਨ ਵਿਚ ਕਿਹੜੀ-ਕਿਹੜੀ ਕਿਰਤ ਕੀਤੀ?

ਉੱਤਰ ਨੌਕਰੀ, ਦੁਕਾਨ, ਖੇਤੀ ਅਤੇ ਵਪਾਰ।

ਪ੍ਰ.96 ਗੁਰੂ ਜੀ ਨੇ ਨਵਾਬ ਦੌਲਤ ਖਾਂ ਦੇ ਮੋਦੀਖਾਨੇ ਦੀ ਨੌਕਰੀ ਕਦੋਂ ਛੱਡੀ ਸੀ?

ਉੱਤਰ 1497 ਈ. ਵਿਚ।

ਪ੍ਰ.97 ਗੁਰੂ ਜੀ ਸੁਲਤਾਨਪੁਰ ਲੋਧੀ ਵਿਖੇ ਕਿੰਨੇ ਸਾਲ ਰਹੇ ?

ਉੱਤਰ ਲਗਭਗ 13 ਸਾਲ।

ਪ੍ਰ.98 ਸੁਲਤਾਨਪੁਰ ਲੋਧੀ ਦੇ ਨਵਾਬ ਦੌਲਤ ਖਾਨ ਅਤੇ ਤਲਵੰਡੀ ਦੇ ਚੌਧਰੀ ਰਾਇ ਬੁਲਾਰ ਦਾ ਆਪਸ 'ਚ ਕੀ ਰਿਸ਼ਤਾ ਸੀ ?

ਉੱਤਰ ਸੁਲਤਾਨਪੁਰ ਲੋਧੀ ਦਾ ਨਵਾਬ ਦੌਲਤ ਖਾਨ, ਚੌਧਰੀ ਰਾਇ ਬੁਲਾਰ ਦਾ ਜਵਾਈ ਸੀ।

ਪ੍ਰ.99 ਗੁਰੂ ਨਾਨਕ ਸਾਹਿਬ ਇਨਸਾਨਾਂ ਦੇ ਜਾਤ-ਪਾਤ, ਰੰਗ-ਨਸਲ, ਊਚ-ਨੀਚ ਅਤੇ ਅਮੀਰ-ਗਰੀਬ ਦੇ ਭੇਦਭਾਵ ਤੋਂ ਬਹੁਤ ਦੁਖੀ ਹੋ ਕੇ ਉਦਾਸ ਰਹਿੰਦੇ ਤਾਂ ਪਿਤਾ ਜੀ ਨੇ ਇਹ ਬੀਮਾਰੀ ਸਮਝ ਕੇ ਕਿਸ ਵੈਦ ਨੂੰ ਬੁਲਾਇਆ ?

ਉੱਤਰ ਵੈਦ ਹਰੀ ਦਾਸ।

ਪ੍ਰ.100 ਗੁਰੂ ਨਾਨਕ ਸਾਹਿਬ ਜੀ ਨੇ ਕਿਹੜਾ ਪੰਥ ਚਲਾਇਆ ?

ਉੱਤਰ ਸਿੱਖ ਪੰਥ।

ਪ੍ਰ.101 ਗੁਰੂ ਨਾਨਕ ਸਾਹਿਬ ਦੇ ਸਮੇਂ ਹਿੰਦੂ ਸਮਾਜ ਕਿਹੜੇ ਚਾਰ ਵਰਣਾਂ ਵਿਚ ਵੰਡਿਆ ਹੋਇਆ ਸੀ ?

ਉੱਤਰ ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ।

ਪ੍ਰ.102 ਗੁਰੂ ਨਾਨਕ ਜੀ ਨੇ ਚਾਰ ਵਰਣਾਂ ਵਿਚੋਂ ਕਿੰਨ੍ਹਾ ਨੂੰ ਉਪਦੇਸ਼ ਦਿੱਤਾ ਸੀ?

ਉੱਤਰ ਗੁਰੂ ਜੀ ਨੇ ਸਾਰਿਆਂ ਨੂੰ ਸਾਂਝਾ ਉਪਦੇਸ਼ ਦਿੱਤਾ।

ਪ੍ਰ.103 ਗੁਰੂ ਨਾਨਕ ਸਾਹਿਬ ਜੀ ਨੇ ਸੰਗਤ ਦੀ ਪ੍ਰਥਾ ਕਿਥੋਂ ਅਰੰਭ ਕੀਤੀ ?

ਉੱਤਰ ਸੁਲਤਾਨਪੁਰ ਲੋਧੀ।

ਪ੍ਰ.104 ਗੁਰੂ ਨਾਨਕ ਜੀ ਨੇ ਆਪਣੇ ਸਮੇਂ ਦੀ ਰਾਜਸੀ ਦਸ਼ਾ ਦਾ ਜ਼ਿਕਰ ਕਿਸ ਤਰ੍ਹਾਂ ਕੀਤਾ ?

ਉੱਤਰ ਰਾਜੇ ਸੀਹ ਮੁਕਦਮ ਕੁਤੇ।। ਜਾਇ ਜਗਾਇਨਿ ਬੈਠੇ ਸੁਤੇ॥

(ਮਲਾਰ ਮ: ੧, ਅੰਗ-੧੨੮੮)

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥

(ਮਾਝ ਮ: ੧, ਅੰਗ-੧੪੫)

ਪ੍ਰ.105 ਗੁਰੂ ਨਾਨਕ ਸਾਹਿਬ ਨੇ ਇਸਤਰੀ ਨੂੰ ਮਾਨਵੀ ਹੱਕ ਦਿਵਾਉਣ ਲਈ ਕਿਹੜੀਆਂ ਪੰਗਤੀਆਂ ਉਚਾਰਣ ਕੀਤੀਆਂ ?

ਉੱਤਰ ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥

(ਆਸਾ ਮ: ੧, ਅੰਗ-੪੭੩)

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥

(ਆਸਾ ਮ: ੧, ਅੰਗ-੪੭੩)

ਪ੍ਰ.106 'ਸਤਿਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।' ਇਹ ਪੰਗਤੀ ਕਿਸ ਦੀ ਰਚਨਾ ਹੈ ?

ਉੱਤਰ ਭਾਈ ਗੁਰਦਾਸ ਜੀ। (ਵਾਰ-1, ਪਉੜੀ-27)

ਪ੍ਰ.107 ਗੁਰੂ ਨਾਨਕ ਸਾਹਿਬ ਨੇ ਕੀਰਤਨ ਕਰਨ ਦਾ ਪ੍ਰਾਰੰਭ ਕਿਥੋਂ ਕੀਤਾ?

ਉੱਤਰ ਤਲਵੰਡੀ (ਪਾਕਿਸਤਾਨ)।

ਪ੍ਰ.108 ਗੁਰੂ ਨਾਨਕ ਸਾਹਿਬ ਦੇ ਜੀਵਨ, ਸ਼ਖਸੀਅਤ ਤੇ ਮਾਨਵ ਹਿਤਕਾਰੀ ਕਾਰਨਾਮਿਆਂ ਤੋਂ ਪ੍ਰਭਾਵਤ ਹੋ ਕੇ ਗੁਰੂ ਜੀ ਦੇ ਸਤਿਕਾਰ ਵਿਚ ਲਿਖੀ ਇਹ ਕਵਿਤਾ ਕਿਸ ਕਵੀ ਦੀ ਰਚਨਾ ਹੈ ?

ਫਿਰ ਉਠੀ ਆਖਰ ਸਦਾਅ ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦਿ ਕਾਮਲ (ਨਾਨਕ) ਨੇ ਜਗਾਇਆ ਖਾਬ ਸੇ।

ਉੱਤਰ ਉਰਦੂ, ਫਾਰਸੀ ਦੇ ਨਾਮਵਰ ਸ਼ਾਇਰ ਮੌਲਾਨਾ ਇਕਬਾਲ।

ਪ੍ਰ.109 ਗੁਰੂ ਜੀ ਦੇ ਸਾਥੀ ਭਾਈ ਮਰਦਾਨਾ ਜੀ ਦਾ ਜਨਮ ਕਦੋਂ ਹੋਇਆ ?

ਉੱਤਰ 1459 ਈ. (ਗੁਰੂ ਨਾਨਕ ਸਾਹਿਬ ਤੋਂ 10 ਸਾਲ ਵੱਡੇ ਸਨ)

ਪ੍ਰ.110 ਭਾਈ ਮਰਦਾਨਾ ਜੀ ਦੇ ਮਾਤਾ-ਪਿਤਾ ਦੇ ਨਾਂ ਦੱਸੋ ?

ਉੱਤਰ ਪਿਤਾ - ਬਦਰਾ ਜੀ, ਮਾਤਾ - ਲੱਖੋ ਜੀ।

ਪ੍ਰ.111 ਭਾਈ ਮਰਦਾਨਾ ਜੀ ਦੇ ਕਿੰਨੇ ਬੱਚੇ ਸਨ ?

ਉੱਤਰ 2 ਪੁੱਤਰ ਅਤੇ 1 ਪੁੱਤਰੀ।

ਪ੍ਰ.112 ਭਾਈ ਮਰਦਾਨਾ ਜੀ ਦੇ ਪੁੱਤਰਾਂ ਦੇ ਨਾਂ ਦੱਸੋ ?

ਉੱਤਰ ਰਜਾਦਾ ਅਤੇ ਸਜਾਦਾ।

ਪ੍ਰ.113 ਭਾਈ ਮਰਦਾਨਾ ਜੀ ਕਿਹੜਾ ਸਾਜ ਵਜਾਉਂਦੇ ਸਨ ?

ਉੱਤਰ ਰਬਾਬ।

ਪ੍ਰ.114 ਭਾਈ ਮਰਦਾਨਾ ਜੀ ਦੀ ਰਬਾਬ ਕਿਸਨੇ ਬਣਾਈ ਸੀ ?

ਉੱਤਰ ਭਾਈ ਫਰਿੰਦਾ ਜੀ।

ਪ੍ਰ.115 ਭਾਈ ਮਰਦਾਨਾ ਜੀ ਕਿਸ ਧਰਮ ਅਤੇ ਜਾਤੀ ਨਾਲ ਸੰਬੰਧ ਰੱਖਦੇ ਸਨ?

ਉੱਤਰ ਇਸਲਾਮ ਧਰਮ ਅਤੇ ਡੂਮ/ਮਰਾਸੀ ਜਾਤ ਨਾਲ।

ਪ੍ਰ.116 ਭਾਈ ਮਰਦਾਨਾ ਜੀ ਨੂੰ ਰਬਾਬ ਕਿਸਨੇ ਤੋਹਫੇ ਵਜੋਂ ਭੇਟ ਕੀਤੀ ?

ਉੱਤਰ ਬੇਬੇ ਨਾਨਕੀ ਜੀ ਨੇ।

ਪ੍ਰ.117 ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨਾ ਜੀ ਪ੍ਰਥਾਏ ਕਿੰਨੇ ਸ਼ਬਦ ਉਚਾਰਣ ਕੀਤੇ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ?

ਉੱਤਰ 3 ਸ਼ਬਦ।

ਪ੍ਰ.118 ਗੁਰੂ ਨਾਨਕ ਸਾਹਿਬ ਨਾਲ ਮਿਲਾਪ ਹੋਣ ਤੋਂ ਪਹਿਲਾਂ ਭਾਈ ਮਰਦਾਨਾ ਜੀ ਕੀ ਕਰਦੇ ਸਨ ?

ਉੱਤਰ ਘਰ-ਘਰ ਜਾ ਕੇ ਲੋਕਾਂ ਦੀ ਵਡਿਆਈ/ਪ੍ਰਸ਼ੰਸਾ ਕਰਕੇ ਅਤੇ ਖੈਰ ਮੰਗ ਕੇ ਪਰਿਵਾਰ ਦਾ ਗੁਜਾਰਾ ਕਰਦੇ ਸਨ।

ਪ੍ਰ.119 ਭਾਈ ਮਰਦਾਨਾ ਜੀ ਦਾ ਗੁਰੂ ਸਾਹਿਬ ਨਾਲ ਮੇਲ ਹੋਣ ਤੇ ਗੁਰੂ ਜੀ ਨੇ ਮਰਦਾਨਾ ਜੀ ਨੂੰ ਕੀ ਕਿਹਾ ?

ਉੱਤਰ ਆਮ ਲੋਕਾਂ ਦੀਆਂ ਫੋਕੀਆਂ ਵਡਿਆਈਆਂ ਕਰਨ ਦੀ ਬਜਾਏ ਬ੍ਰਹਮੰਡ ਦੇ ਮਾਲਕ, ਇਕ ਅਕਾਲ ਪੁਰਖ ਦੀ ਸਿਫ਼ਤ ਸਲਾਹ ਕਰਨ ਲਈ ਕਿਹਾ।

ਪ੍ਰ.120 ਭਾਈ ਮਰਦਾਨਾ ਜੀ ਨੇ ਗੁਰੂ ਜੀ ਨੂੰ ਪੁੱਛਿਆ ਕਿ ਅਮੀਰਾਂ ਦਾ ਰੱਬ ਹੋਰ ਤੇ ਗਰੀਬਾਂ ਦਾ ਰੱਬ ਹੋਰ ਹੈ, ਤਾਂ ਗੁਰੂ ਜੀ ਨੇ ਕੀ ਕਿਹਾ ?

ਉੱਤਰ ਰੱਬ ਤਾਂ ਕੇਵਲ ਇਕ ਹੀ ਹੈ।

ਪ੍ਰ.121 ਗੁਰੂ ਨਾਨਕ ਸਾਹਿਬ ਨੇ ਵਿਆਹ ਸਮੇਂ ਫੇਰੇ ਕਿਸਦੇ ਦੁਆਲੇ ਲਏ ?

ਉੱਤਰ ੧ਓਂ ਦੇ ਦੁਆਲੇ, 4 ਫੇਰੇ ਲਏ।

ਪ੍ਰ.122 ਗੁਰੂ ਨਾਨਕ ਸਾਹਿਬ ਜੀ ਦੀ ਬਰਾਤ 'ਚ ਕੌਣ-ਕੌਣ ਸ਼ਾਮਲ ਹੋਏ ?

ਉੱਤਰ ਚੌਧਰੀ ਰਾਇ ਬੁਲਾਰ, ਵੱਡੇ-ਵੱਡੇ ਨਵਾਬ, ਪੀਰ-ਫਕੀਰ ਅਤੇ ਗਰੀਬ ਸਾਧੂ-ਸੰਤ ਵੀ ਸ਼ਾਮਲ ਹੋਏ। ਇਹ ਇਕ ਅਨੋਖੀ ਬਰਾਤ ਸੀ।

ਪ੍ਰ.123 ਜਿੱਥੇ ਗੁਰੂ ਨਾਨਕ ਸਾਹਿਬ ਦਾ ਵਿਆਹ ਹੋਇਆ, ਉੱਥੇ ਕਿਹੜਾ ਗੁਰਦੁਆਰਾ ਸੁਸ਼ੋਭਿਤ ਹੈ ?

ਉੱਤਰ ਗੁਰੂ ਜੀ ਦੇ ਵਿਆਹ ਸਮੇਂ ਜਿੱਥੇ ਬਰਾਤ ਦਾ ਉਤਾਰਾ ਕੀਤਾ ਗਿਆ ਉੱਥੇ 'ਗੁਰਦੁਆਰਾ ਸ੍ਰੀ ਕੰਧ ਸਾਹਿਬ' ਅਤੇ ਜਿੱਥੇ ਲਾਵਾਂ ਫੇਰੇ ਹੋਏ ਉੱਥੇ 'ਗੁਰਦੁਆਰਾ ਡੇਰਾ ਸਾਹਿਬ' (ਬਟਾਲਾ) ਸੁਸ਼ੋਭਿਤ ਹੈ।

ਪ੍ਰ.124 ਗੁਰੂ ਨਾਨਕ ਸਾਹਿਬ ਜੀ ਅਨੁਸਾਰ 'ਸਤ ਸੰਗਤਿ' ਕੀ ਹੈ ?

ਉੱਤਰ ਸਤਸੰਗਤਿ ਕੈਸੀ ਜਾਣੀਐ। ਜਿਥੈ ਏਕੋ ਨਾਮੁ ਵਖਾਣੀਐ।

(ਸਿਰੀਰਾਗੁ, ਅੰਗ-੭੨)

ਪ੍ਰ.125 ਸੁਲਤਾਨਪੁਰ ਵਿਖੇ ਗੁਰੂ ਨਾਨਕ ਸਾਹਿਬ ਨੂੰ ਕੌਣ ਮਿਲਣ ਆਇਆ, ਜੋ ਗੁਰੂ ਜੀ ਦੀ ਸ਼ਖਸ਼ੀਅਤ ਤੋਂ ਪ੍ਰਭਾਵਤ ਹੋ ਕੇ ਸਿੱਖ ਬਣਿਆ ਸੀ ?

ਉੱਤਰ ਭਾਈ ਭਗੀਰਥ ਜੋ ਮਲਸੀਆਂ (ਜਲੰਧਰ) ਦਾ ਰਹਿਣ ਵਾਲਾ ਸੀ।

ਪ੍ਰ.126 ਭਾਈ ਭਗੀਰਥ ਰਾਹੀਂ ਗੁਰੂ ਨਾਨਕ ਜੀ ਦਾ ਸਿੱਖ ਕੌਣ ਬਣਿਆ ਸੀ ?

ਉੱਤਰ ਭਾਈ ਮਨਸੁਖ।

ਪ੍ਰ.127 ਸਿੱਖ ਦੀ ਕਮਾਈ ਦੇ ਦੱਸਵੇਂ ਹਿੱਸੇ ਨੂੰ ਜੋ ਧਰਮ ਲਈ ਖਰਚ ਕੀਤਾ ਜਾਂਦਾ ਹੈ, ਉਸ ਨੂੰ ਕੀ ਕਹਿੰਦੇ ਹਨ ?

ਉੱਤਰ ਦਸਵੰਧ।

ਪ੍ਰ.128 'ਵਾਤਾਵਰਣ' ਨਾਲ ਸੰਬੰਧਤ ਗੁਰੂ ਨਾਨਕ ਜੀ ਦੇ ਕਿਹੜੇ ਬੋਲ ਹਨ ?

ਉੱਤਰ ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥

(ਆਸਾ ਰਾਗ, ਅੰਗ-੪੬੯)

ਪ੍ਰ.129 'ਬੇਰੋਜ਼ਗਾਰੀ' ਨਾਲ ਸੰਬੰਧਤ ਗੁਰੂ ਸਾਹਿਬ ਜੀ ਦੇ ਕਿਹੜੇ ਬੋਲ ਹਨ ?

ਉੱਤਰ ਘਾਲਿ ਖਾਇ ਕਿਛੁ ਹਥਹੁ ਦੇਇ॥ ਸਾਰੰਗ ਮ: ੧, ਅੰਗ-੧੨੪੫)

ਪ੍ਰ.130 ਗੁਰੂ ਜੀ ਅਨੁਸਾਰ ਉੱਚੀ ਜਾਤ ਵਾਲਾ ਕੌਣ ਹੈ ?

ਉੱਤਰ ਜੋ ਨੇਕ ਕੰਮ ਕਰਦਾ ਹੈ।

ਪ੍ਰ.131 ਗੁਰੂ ਜੀ ਅਨੁਸਾਰ ਨੀਂਵੀ ਜਾਤ ਵਾਲਾ (ਨੀਚ) ਕੌਣ ਹੈ ?

ਉੱਤਰ ਜੋ ਮਾੜੇ ਕੰਮ ਕਰੇ।

ਪ੍ਰ.132 ਲਾਹੌਰ ਦੇ ਹਾਲਾਤਾਂ ਨੂੰ ਦੇਖਦੇ ਹੋਏ ਗੁਰੂ ਜੀ ਨੇ ਕਿਹੜਾ ਸ਼ਬਦ ਉਚਾਰਣ ਕੀਤਾ?

ਉੱਤਰ ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ।।

(ਸਲੋਕ ਵਾਰਾਂ ਤੇ ਵਧੀਕ ਮ: ੧, ਅੰਗ ੧੪੧੨)

ਪ੍ਰ.133 ਉਦਾਸੀ ਤੋਂ ਕੀ ਭਾਵ ਹੈ ?

ਉੱਤਰ ਧਰਮ ਪ੍ਰਚਾਰ ਲਈ ਦੂਰ-ਦੂਰ ਜਾਣਾ।

ਪ੍ਰ.134 ਗੁਰੂ ਨਾਨਕ ਸਾਹਿਬ ਦੁਆਰਾ ਉਦਾਸੀਆਂ ਕਰਨ ਦਾ ਮਨੋਰਥ ਕੀ ਸੀ?

ਉੱਤਰ ਉਸ ਸਮੇਂ ਹਿੰਦੂ ਤੇ ਮੁਸਲਮਾਨ ਦੋਵੇਂ ਧਰਮ ਦੇ ਮੂਲ ਸਿਧਾਂਤਾਂ ਨੂੰ ਭੁਲ ਚੁਕੇ ਸਨ ਅਤੇ ਤਰ੍ਹਾਂ-ਤਰ੍ਹਾਂ ਦੇ ਵਹਿਮਾਂ-ਭਰਮਾਂ, ਪਾਖੰਡਾਂ, ਕਰਮਕਾਂਡਾਂ ਤੇ ਵਿਅਰਥ ਰੀਤੀ-ਰਿਵਾਜਾਂ 'ਤੇ ਵਿਸ਼ਵਾਸ ਕਰਦੇ ਸਨ।

ਪ੍ਰ.135 ਗੁਰੂ ਨਾਨਕ ਸਾਹਿਬ ਦਾ ਉਦਾਸੀਆਂ (ਧਰਮ ਪ੍ਰਚਾਰ ਦੌਰੇ) ਦੌਰਾਨ ਕਿੰਨ੍ਹਾਂ ਵਰਗਾਂ/ਧਰਮਾਂ ਦੇ ਆਗੂਆਂ ਨਾਲ ਵਾਹ ਪਿਆ ?

ਉੱਤਰ ਬ੍ਰਾਹਮਣਾਂ, ਜੈਨੀਆਂ, ਸਰੇਵੜੀਆਂ, ਬੋਧੀਆਂ, ਜੋਗੀਆਂ, ਸੂਫੀ-ਸੰਤਾਂ, ਵੈਸ਼ਨਵਾਂ, ਕਾਜ਼ੀਆਂ, ਸਨਾਤਨ ਮਤ, ਇਸਲਾਮ ਮਤ ਆਦਿ।

ਪ੍ਰ.136 'ਬਾਬਾ ਆਇਆ ਤੀਰਥੈ ਤੀਰਥ ਪੁਰਬ ਸਭੇ ਫਿਰਿ ਦੇਖੈ।' ਕਿਸ ਦੀ ਰਚਨਾ ਹੈ?

ਉੱਤਰ ਭਾਈ ਗੁਰਦਾਸ ਜੀ, ਪਹਿਲੀ ਉਦਾਸੀ ਬਾਰੇ। (ਵਾਰ-੧, ਪਉੜੀ-੨੫)

ਪ੍ਰ.137 ਗੁਰੂ ਨਾਨਕ ਸਾਹਿਬ ਨੇ ਪਹਿਲੀ ਉਦਾਸੀ ਕਦੋਂ ਕੀਤੀ ?

ਉੱਤਰ 1499 ਈ. ਤੋਂ 1508 ਈ. ਤੱਕ।

ਪ੍ਰ.138 ਪਹਿਲੀ ਉਦਾਸੀ ਦੌਰਾਨ ਗੁਰੂ ਜੀ ਕਿੱਥੇ-ਕਿੱਥੇ ਗਏ, ਮੁੱਖ ਅਸਥਾਨਾਂ ਦੇ ਨਾਂ ਦੱਸੋ?

ਉੱਤਰ ਏਮਨਾਬਾਦ, ਲਾਹੌਰ, ਕੁਰੂਕਸ਼ੇਤਰ, ਹਰਿਦੁਆਰ, ਮਥੁਰਾ, ਬਨਾਰਸ, ਆਗਰਾ, ਪ੍ਰਯਾਗ, ਪਟਨਾ, ਗਯਾ, ਢਾਕਾ, ਜਗਨਨਾਥਪੁਰੀ, ਜਬਲਪੁਰ, ਮਲੇਰਕੋਟਲਾ ਆਦਿ।

ਪ੍ਰ.139 ਪਹਿਲੀ ਉਦਾਸੀ ਦੌਰਾਨ ਗੁਰੂ ਜੀ ਕਿਸ ਨੂੰ ਆਪਣੇ ਨਾਲ ਲੈ ਕੇ ਗਏ ?

ਉੱਤਰ ਭਾਈ ਮਰਦਾਨਾ ਜੀ ਨੂੰ।

ਪ੍ਰ.140 ਪਹਿਲੀ ਉਦਾਸੀ ਦੌਰਾਨ ਗੁਰੂ ਜੀ ਕਿਹੜੇ ਤੀਰਥਾਂ 'ਤੇ ਗਏ ?
ਉੱਤਰ ਹਿੰਦੂ ਧਰਮ ਦੇ ਤੀਰਥਾਂ 'ਤੇ।
ਪ੍ਰ.141 ਗੁਰੂ ਨਾਨਕ ਸਾਹਿਬ ਪਹਿਲੀ ਉਦਾਸੀ ਸਮੇਂ, ਸਭ ਤੋਂ ਪਹਿਲਾਂ ਕਿਸ ਸ਼ਹਿਰ 'ਚ ਕਿਸ ਸਿੱਖ ਨੂੰ ਮਿਲਣ ਗਏ ?
ਉੱਤਰ ਏਮਨਾਬਾਦ (ਪਾਕਿਸਤਾਨ) ਵਿਖੇ ਭਾਈ ਲਾਲੋ ਦੇ ਘਰ।
ਪ੍ਰ.142 ਏਮਨਾਬਾਦ ਦਾ ਪਹਿਲਾ ਨਾਂ ਕੀ ਸੀ ?
ਉੱਤਰ ਸੈਦਪੁਰ।
ਪ੍ਰ.143 ਉਸ ਵੇਲੇ ਏਮਨਾਬਾਦ ਦੇ ਹਾਕਮ ਦਾ ਕੀ ਨਾਂ ਸੀ ?
ਉੱਤਰ ਮਲਕ ਭਾਗੋ।
ਪ੍ਰ.144 ਭਾਈ ਲਾਲੋ ਕੀ ਕੰਮ ਕਰਦੇ ਸਨ ?
ਉੱਤਰ ਤਰਖਾਣ ਦਾ ਕੰਮ।
ਪ੍ਰ.145 ਏਮਨਾਬਾਦ ਵਿਖੇ ਗੁਰੂ ਜੀ ਨੂੰ ਬ੍ਰਹਮਭੋਜ ਦਾ ਸੱਦਾ ਕਿਸਨੇ ਭੇਜਿਆ ਸੀ?
ਉੱਤਰ ਮਲਕ ਭਾਗੋ ਨੇ।
ਪ੍ਰ.146 ਗੁਰੂ ਨਾਨਕ ਜੀ ਨੇ ਮਲਕ ਭਾਗੋ ਦਾ ਬ੍ਰਹਮਭੋਜ ਕੀ ਕਹਿ ਕੇ ਠੁਕਰਾਇਆ ਸੀ?
ਉੱਤਰ ਉਸਦੇ ਬ੍ਰਹਮਭੋਜ ਵਿਚ ਗਰੀਬਾਂ ਦਾ ਖ਼ੂਨ ਸੀ। ਇਹ ਗਰੀਬਾਂ ਨਾਲ ਕੀਤੀ ਬੇਇਮਾਨੀ, ਅਨਿਆਂ ਤੇ ਸ਼ੋਸ਼ਣ ਨਾਲ ਤਿਆਰ ਕੀਤਾ ਭੋਜਨ ਸੀ।
ਪ੍ਰ.147 ਮਲਕ ਭਾਗੋ ਨੂੰ ਗੁਰੂ ਨਾਨਕ ਸਾਹਿਬ ਨੇ ਕੀ ਉਪਦੇਸ਼ ਦਿੱਤਾ ?
ਉੱਤਰ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥

(ਮਾਝ ਮ: ੧, ਅੰਗ-੧੪੧)

ਪ੍ਰ.148 ਕਿਸ ਸਿੱਖ ਨੇ ਗੁਰੂ ਨਾਨਕ ਸਾਹਿਬ ਨੂੰ ਛਕਾਉਣ ਵਾਸਤੇ 'ਕੋਧਰੇ ਦੀ ਰੋਟੀ' ਪੇਸ਼ ਕੀਤੀ ?
ਉੱਤਰ ਭਾਈ ਲਾਲੋ ਜੀ।
ਪ੍ਰ.149 ਭਾਈ ਲਾਲੋ ਦੀ ਰੋਟੀ 'ਚ ਦੁੱਧ ਹੈ ਇਸ ਤੋਂ ਗੁਰੂ ਜੀ ਦਾ ਕੀ ਭਾਵ ਸੀ ?
ਉੱਤਰ ਭਾਈ ਲਾਲੋ ਦੀ ਮਿਹਨਤ ਤੇ ਹੱਕ ਦੀ ਕਮਾਈ ਦੀ ਰੋਟੀ ਹੈ।
ਪ੍ਰ.150 ਮਲਕ ਭਾਗੋ ਹਰ ਸਾਲ ਗਰੀਬਾਂ, ਸੰਤਾਂ, ਸਾਧਾਂ ਨੂੰ ਭੋਜਨ ਕਿਉਂ ਛਕਾਉਂਦਾ ਸੀ ?
ਉੱਤਰ ਲੋਕਾਂ ਦੀਆਂ ਨਜ਼ਰਾਂ ਵਿਚ ਧਰਮੀ ਬਣਨ ਲਈ।
ਪ੍ਰ.151 ਮਲਕ ਭਾਗੋ ਨੂੰ ਭਰੀ ਸਭਾ ਵਿਚ ਗੁਰੂ ਜੀ ਵੱਲੋਂ ਸਾਫ਼-ਸਾਫ਼ ਗੱਲ ਕਹਿਣ 'ਤੇ ਸਾਨੂੰ ਕਿਹੜੀ ਪ੍ਰੇਰਣਾ ਮਿਲਦੀ ਹੈ ?
ਉੱਤਰ ਦਲੇਰ ਬਣਨ ਦੀ।

ਪ੍ਰ.152 ਮਲਿਕ ਭਾਗੋ ਨੇ ਗੁਰੂ ਨਾਨਕ ਸਾਹਿਬ ਨੂੰ ਪੁੱਛਿਆ ਕਿ ਤੁਸੀਂ ਖੱਤਰੀ (ਉੱਚੀ ਜਾਤ) ਦੇ ਹੋ, ਆਪਣੇ ਨਾਲ ਮਰਾਸੀ (ਨੀਂਵੀ ਜਾਤ) ਵਾਲੇ ਮਰਦਾਨੇ ਨੂੰ ਕਿਉਂ ਰੱਖਿਆ ਹੋਇਆ ਹੈ ?

ਉੱਤਰ ਗੁਰੂ ਜੀ ਨੇ ਕਿਹਾ, 'ਮਰਦਾਨਾ ਮਰਾਸੀ ਨਹੀਂ, ਰਬਾਬੀ ਹੈ ਜੋ ਭੁੱਲਿਆਂ ਨੂੰ ਸ਼ਬਦ ਸੁਣਾ ਕੇ ਸਿੱਧੇ ਰਾਹੇ ਪਾਉਂਦਾ ਹੈ।'

ਪ੍ਰ.153 ਗੁਰੂ ਨਾਨਕ ਸਾਹਿਬ ਨੇ ਏਮਨਾਬਾਦ (ਸੈਦਪੁਰ) ਵਿਖੇ ਹੱਕ ਦੀ ਕਮਾਈ ਕਰਨ ਦਾ ਉਪਦੇਸ਼ ਕਿਸਨੂੰ ਦਿੱਤਾ ?

ਉੱਤਰ ਮਲਿਕ ਭਾਗੋ ਨੂੰ।

ਪ੍ਰ.154 ਭਾਈ ਲਾਲੋ ਨੇ ਗੁਰੂ ਜੀ ਦੀ ਆਉ ਭਗਤ (ਸੇਵਾ) ਲਈ ਵੱਖ ਚੌਂਕਾ ਬਣਾਇਆ ਤੇ ਵੱਖ ਬੈਠ ਕੇ ਭੋਜਨ ਕਰਨ ਲਈ ਕਿਹਾ ਤਾਂ ਗੁਰੂ ਜੀ ਨੇ ਕੀ ਉੱਤਰ ਦਿੱਤਾ ?

ਉੱਤਰ ਭਾਈ ਲਾਲੋ, ਸਾਰੀ ਧਰਤੀ ਹੀ ਮੇਰਾ ਚੌਂਕਾ ਹੈ ਅਤੇ ਜਿਹੜਾ ਸੱਚ ਨਾਲ ਪਿਆਰ ਕਰਦਾ ਹੈ, ਉਹ ਸੁੱਚਾ ਹੈ।

ਪ੍ਰ.155 ਗੁਰੂ ਸਾਹਿਬ ਜੀ ਨੇ ਉੱਤਰੀ ਪੰਜਾਬ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਪਹਿਲਾ ਪ੍ਰਚਾਰਕ ਕਿਸਨੂੰ ਸਥਾਪਿਤ ਕੀਤਾ ਸੀ ?

ਉੱਤਰ ਭਾਈ ਲਾਲੋ ਨੂੰ।

ਪ੍ਰ.156 ਭਾਈ ਲਾਲੋ ਦਾ ਜਨਮ ਕਦੋਂ ਤੇ ਕਿੱਥੇ ਹੋਇਆ ?

ਉੱਤਰ 24 ਸਤੰਬਰ 1452 ਈ. 'ਚ ਏਮਨਾਬਾਦ, ਜ਼ਿਲ੍ਹਾ ਗੁਜਰਾਂਵਾਲਾ ਵਿਖੇ।

ਪ੍ਰ.157 ਭਾਈ ਲਾਲੋ ਦੇ ਮਾਤਾ-ਪਿਤਾ ਜੀ ਦਾ ਨਾਂ ਦੱਸੋ ?

ਉੱਤਰ ਪਿਤਾ - ਭਾਈ ਜਗਤ ਰਾਮ ਜੀ, ਮਾਤਾ-ਬੀਬੀ ਖਮੂ ਜੀ।

ਪ੍ਰ.158 ਭਾਈ ਲਾਲੋ ਦੇ ਕਿੰਨੇ ਬੱਚੇ ਸਨ ?

ਉੱਤਰ ਇਕਲੋਤੀ ਬੇਟੀ - ਰੱਜੀ।

ਪ੍ਰ.159 ਮਲਿਕ ਭਾਗੋ ਨੇ ਗੁਰੂ ਜੀ ਨੂੰ ਕਿਹਾ, 'ਉੱਤਮ ਜਾਤੀ ਦੇ ਖੱਤਰੀ ਹੋ ਕੇ ਲਾਲੋ ਸ਼ੂਦਰ ਦੇ ਘਰ ਰੋਟੀ ਕਿਉਂ ਖਾਂਦੇ ਹੋ ਤੇ ਬ੍ਰਹਮਭੋਜ 'ਤੇ ਕਿਉਂ ਨਹੀਂ ਆਏ?'

ਉੱਤਰ ਗੁਰੂ ਜੀ ਨੇ ਗਿਆਨ ਗੋਸ਼ਟੀ ਨਾਲ ਸਮਝਾਇਆ ਕਿ ਲਾਲੋ ਦੀ ਕੋਧਰੇ ਦੀ ਰੋਟੀ ਕਿਰਤ ਦੀ ਕਮਾਈ ਹੈ ਅਤੇ ਤੇਰਾ ਭੋਜਨ ਗਰੀਬਾਂ ਦਾ ਲਹੂ ਚੂਸ ਕੇ ਉਨ੍ਹਾਂ ਦਾ ਹੱਕ ਮਾਰ ਕੇ ਤਿਆਰ ਕੀਤਾ ਗਿਆ ਹੈ।

ਪ੍ਰ.160 ਗੁਰੂ ਨਾਨਕ ਸਾਹਿਬ ਨੇ ਲਾਹੌਰ ਜਾ ਕੇ ਕਿਸ ਨੂੰ ਮਾਇਆ ਦੀ ਨੀਂਦ 'ਚ ਸੁੱਤੇ ਨੂੰ ਜਗਾਇਆ ?

ਉੱਤਰ ਦੁਨੀ ਚੰਦ ਨੂੰ।

ਪ੍ਰ.161 ਦੁਨੀ ਚੰਦ ਦੀ ਹਵੇਲੀ 'ਤੇ ਕਿੰਨੇ ਝੰਡੇ ਝੂਲਦੇ ਸਨ ਤੇ ਇਸ ਤੋਂ ਕੀ ਭਾਵ ਸੀ?

ਉੱਤਰ 7 (ਸੱਤ), ਪੁਰਾਣੇ ਸਮੇਂ ਦੌਰਾਨ ਜਿਸ ਵਿਅਕਤੀ ਪਾਸ ਜਿੰਨੇ ਲੱਖ ਦੀ ਜਗੀਰ/ਧੰਨ-ਸੰਪਤੀ ਹੁੰਦੀ ਸੀ, ਉਹ ਉਨ੍ਹੇ ਝੰਡੇ ਝੁਲਾ ਦਿੰਦਾ ਸੀ।

ਪ੍ਰ.162 ਲਾਹੌਰ ਵਿਖੇ ਧਨਾਢ ਦੁਨੀ ਚੰਦ ਦਾ ਸ਼ਰਾਧ ਬਾਰੇ ਵਹਿਮ-ਭਰਮ ਦੂਰ ਕਰਨ ਲਈ ਗੁਰੂ ਨਾਨਕ ਸਾਹਿਬ ਨੇ ਕਿਹੜਾ ਸ਼ਬਦ ਉਚਾਰਿਆ ਸੀ ?

ਉੱਤਰ ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥ (ਆਸਾ ਰਾਗ, ਅੰਗ-੪੭੨)

ਪ੍ਰ.163 ਸਾਧ ਦੇ ਰੂਪ ਵਿਚ ਭੋਲੇ-ਭਾਲੇ ਤੇ ਮੂੰਹ ਦਾ ਮਿੱਠਾ ਬਣ ਕੇ ਕਈਆਂ ਦੀ ਇੱਜ਼ਤ ਤੇ ਮਾਲ ਲੁੱਟਣ ਵਾਲਾ ਕੌਣ ਸੀ ?

ਉੱਤਰ ਸੱਜਣ ਠੱਗ।

ਪ੍ਰ.164 ਸੱਜਣ ਠੱਗ ਦਾ ਅਸਲੀ ਨਾਂ ਕੀ ਸੀ ?

ਉੱਤਰ ਸ਼ੇਖ ਸੱਜਣ।

ਪ੍ਰ.165 ਸੱਜਣ ਠੱਗ ਕਿੱਥੋਂ ਦਾ ਰਹਿਣ ਵਾਲਾ ਸੀ ?

ਉੱਤਰ ਪਿੰਡ - ਤੁਲੰਬਾ, ਜ਼ਿਲ੍ਹਾ - ਮੁਲਤਾਨ (ਪਾਕਿਸਤਾਨ)।

ਪ੍ਰ.166 ਸੱਜਣ ਠੱਗ ਆਪਣੇ-ਆਪ ਨੂੰ ਕੀ ਸਮਝਦਾ ਸੀ ?

ਉੱਤਰ ਸੱਜਣ ਠੱਗ ਆਪਣੇ-ਆਪ ਨੂੰ ਧਾਰਮਕ ਵਿਅਕਤੀ ਸਮਝਦਾ ਸੀ, ਉਸਨੇ ਹਿੰਦੂਆਂ ਲਈ ਮੰਦਰ ਤੇ ਮੁਸਲਮਾਨਾ ਲਈ ਮਸਜਿਦ ਬਣਾ ਰੱਖੀ ਸੀ।

ਪ੍ਰ.167 ਜਦੋਂ ਸੱਜਣ ਠੱਗ ਨੇ ਗੁਰੂ ਜੀ ਨੂੰ ਨਾਮ ਦੱਸਿਆ ਤਾਂ ਗੁਰੂ ਜੀ ਨੇ ਉਸਨੂੰ ਕੀ ਕਿਹਾ ?

ਉੱਤਰ ਗੁਰੂ ਜੀ ਨੇ ਉਸਨੂੰ ਕਿਹਾ ਕਿ ਤੇਰਾ ਨਾਮ ਤਾਂ ਬੜਾ ਸੁਹਣਾ ਹੈ, ਪਰ ਕੀ ਤੂੰ ਕੰਮ ਵੀ ਸੱਜਣਾਂ ਵਾਲੇ ਕਰਦਾ ਹੈਂ।

ਪ੍ਰ.168 ਗੁਰੂ ਨਾਨਕ ਸਾਹਿਬ ਵੱਲੋਂ ਸ਼ਬਦ ਦੀ ਚੋਟ ਨੇ ਸੱਜਣ ਠੱਗ ਵਿਚ ਕੀ ਤਬਦੀਲੀ ਲਿਆਂਦੀ ?

ਉੱਤਰ ਉਸਦਾ ਹਿਰਦਾ ਮੋਮ ਹੋ ਗਿਆ। ਉਹ ਗੁਰੂ ਜੀ ਦੇ ਚਰਨੀ ਢਹਿ ਪਿਆ ਤੇ ਗੁਰੂ ਜੀ ਦਾ ਸੱਚਾ ਸਿੱਖ ਬਣ ਗਿਆ।

ਪ੍ਰ.169 ਸੱਜਣ ਠੱਗ ਵਾਲੀ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ ?

ਉੱਤਰ ਅੱਜ-ਕਲ੍ਹ ਵੀ ਸੱਜਣ ਠੱਗ ਵਾਂਗ ਪਾਖੰਡੀ ਸਾਧ ਫਿਰ ਰਹੇ ਹਨ। ਜਿਹੜੇ ਬਾਹਰੋਂ ਸੰਤ ਤੇ ਅੰਦਰੋਂ ਠੱਗ ਹਨ। ਗੁਰਬਾਣੀ ਦੇ ਗਲਤ ਤੇ ਆਪਣੇ ਮਤਲਬ ਲਈ ਅਰਥ ਕਰ ਰਹੇ ਹਨ। ਅਸੀਂ ਇਨ੍ਹਾਂ ਭੇਖੀ ਠੱਗਾਂ/ਸਾਧਾਂ ਨੂੰ ਨਹੀਂ ਮੰਨਣਾ ਸਿਰਫ਼ ਗੁਰਮਤਿ ਸਿਧਾਂਤਾਂ ਅਨੁਸਾਰ ਹੀ ਜੀਵਨ ਜੀਣਾ ਹੈ।

ਪ੍ਰ.170 ਗੁਰੂ ਸਾਹਿਬ ਨੇ ਸੱਜਣ ਠੱਗ ਨੂੰ ਸਮਝਾਉਣ ਲਈ ਕਿਹੜਾ ਸ਼ਬਦ ਉਚਾਰਿਆ, ਉਹ ਕਿਹੜੇ ਰਾਗ ਵਿਚ ਹੈ ?

ਉੱਤਰ ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥

(ਸੂਹੀ ਮ: ੧, ਅੰਗ-੭੨੯)

ਪ੍ਰ.171 ਸੱਜਣ ਠੱਗ ਦਾ ਘਰ ਜਿਹੜਾ ਲੋਕਾਂ ਦੀ ਇੱਜ਼ਤ ਤੇ ਮਾਲ ਲੁਟਣ ਦਾ ਅੱਡਾ ਸੀ, ਉਹ ਕੀ ਬਣ ਗਿਆ ਸੀ ?

ਉੱਤਰ ਉਹ ਇਕ ਅਕਾਲਪੁਰਖ ਦੀ ਸਿਫਤ-ਸਾਲਾਹ ਲਈ ਧਾਰਮਕ ਸਥਾਨ ਬਣ ਗਿਆ। ਇਹ ਪਹਿਲੀ ਧਰਮਸ਼ਾਲਾ ਜਾਂ ਸਿੱਖ ਗੁਰਦੁਆਰਾ ਸੀ, ਜਿਹੜਾ ਗੁਰੂ ਜੀ ਨੇ ਸਥਾਪਿਤ ਕੀਤਾ।

ਪ੍ਰ.172 ਗੁਰੂ ਨਾਨਕ ਸਾਹਿਬ ਨੇ ਸੱਜਣ ਠੱਗ ਨੂੰ ਕਿਸ ਇਲਾਕੇ ਦਾ ਧਰਮ ਪ੍ਰਚਾਰ ਕਰਨ ਲਈ ਪ੍ਰਚਾਰਕ ਥਾਪਿਆ ?

ਉੱਤਰ ਦੱਖਣੀ ਤੇ ਪੱਛਮੀ ਪੰਜਾਬ ਦਾ।

ਪ੍ਰ.173 ਗੁਰੂ ਨਾਨਕ ਜੀ ਨੇ ਮੁਲਤਾਨ ਦੇ ਨੇੜੇ ਤੁਲੰਬਾ ਵਿਚ ਕਿਸ ਨੂੰ ਸੁਧਾਰਿਆ ਸੀ?

ਉੱਤਰ ਸੱਜਣ ਠੱਗ ਨੂੰ।

ਪ੍ਰ.174 ਕਿਸ - ਕਿਸ ਨੂੰ ਜਨੇਊ ਧਾਰਨ ਕਰਨ ਦਾ ਅਧਿਕਾਰ ਨਹੀਂ ਸੀ ?

ਉੱਤਰ ਸ਼ੂਦਰ ਅਤੇ ਇਸਤਰੀ।

ਪ੍ਰ.175 ਜਦ ਗੁਰੂ ਨਾਨਕ ਸਾਹਿਬ ਹਰਿਦੁਆਰ ਪਹੁੰਚੇ ਤਾਂ ਉੱਥੇ ਕਿਹੜਾ ਤਿਉਹਾਰ ਮਨਾਇਆ ਜਾ ਰਿਹਾ ਸੀ ?

ਉੱਤਰ ਵਿਸਾਖੀ ਦਾ।

ਪ੍ਰ.176 ਗੁਰੂ ਸਾਹਿਬ ਹਰਿਦੁਆਰ ਗਏ ਤਾਂ ਲੋਕੀਂ ਪਾਣੀ ਕਿਸ ਪਾਸੇ ਚੜ੍ਹਾ ਰਹੇ ਸਨ ?

ਉੱਤਰ ਪੂਰਬ ਵੱਲ / ਚੜ੍ਹਦੇ ਸੂਰਜ ਨੂੰ।

ਪ੍ਰ.177 ਜਦੋਂ ਗੁਰੂ ਜੀ ਨੇ ਲੋਕਾਂ ਤੋਂ ਪੁੱਛਿਆ ਕਿ ਤੁਸੀਂ ਸਾਰੇ ਪਾਣੀ ਕਿਧਰ ਸੁੱਟ ਰਹੇ ਹੋ ਤਾਂ ਲੋਕਾਂ ਨੇ ਕੀ ਜੁਆਬ ਦਿੱਤਾ ਸੀ ?

ਉੱਤਰ ਲੋਕਾਂ ਨੇ ਕਿਹਾ, "ਅਸੀਂ ਤਾਂ ਚੜ੍ਹਦੇ ਵੱਲ ਮੂੰਹ ਕਰਕੇ ਆਪਣੇ ਮਰ ਚੁੱਕੇ ਵੱਡੇ-ਵਡੇਰਿਆਂ ਨੂੰ ਪਾਣੀ ਦੇ ਰਹੇ ਹਾਂ।"

ਪ੍ਰ.178 ਹਰਿਦੁਆਰ ਵਿਖੇ ਗੁਰੂ ਜੀ ਨੇ ਪਾਣੀ ਕਿਸ ਦਿਸ਼ਾ ਵੱਲ ਸੁੱਟਣਾ ਸ਼ੁਰੂ ਕਰ ਦਿੱਤਾ?

ਉੱਤਰ ਪੱਛਮ ਵੱਲ / ਲਹਿੰਦੇ ਵੱਲ।

ਪ੍ਰ.179 ਹਰਿਦੁਆਰ ਵਾਲੀ ਸਾਖੀ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ ?

ਉੱਤਰ i) ਸੂਰਜ ਕੋਈ ਦੇਵਤਾ ਨਹੀਂ।

ii) ਸੂਰਜ ਦੀ ਪੂਜਾ ਕਰਨ ਦਾ ਕੋਈ ਲਾਭ ਨਹੀਂ।

iii) ਸਾਨੂੰ ਕੇਵਲ ਇਕ ਅਕਾਲਪੁਰਖ ਨੂੰ ਹੀ ਮੰਨਣਾ ਚਾਹੀਦਾ ਹੈ।

ਪ੍ਰ.180 ਹਰਿਦੁਆਰ ਵਿਖੇ ਲੋਕੀਂ ਸੂਰਜ ਵੱਲ ਮੂੰਹ ਕਰਕੇ ਆਪਣੇ ਪਿੱਤਰਾਂ ਨੂੰ ਪਾਣੀ ਦੇ ਰਹੇ ਸਨ, ਇਸ ਮੌਕੇ ਗੁਰੂ ਜੀ ਨੇ ਲੋਕਾਂ ਨੂੰ ਕਿਵੇਂ ਸਮਝਾਇਆ?

ਉੱਤਰ ਇਸ ਮੌਕੇ ਗੁਰੂ ਜੀ ਨੇ ਲਹਿੰਦੇ ਵੱਲ ਪਾਣੀ ਦੇਣਾ ਅਰੰਭ ਕਰ ਦਿੱਤਾ। ਗੁਰੂ ਜੀ ਨੇ ਕਿਹਾ ਕਿ ਤਲਵੰਡੀ ਵਿਖੇ ਮੇਰੇ ਖੇਤ ਹਨ, ਸੁੱਕ ਰਹੇ ਹਨ, ਉਨ੍ਹਾਂ ਨੂੰ ਪਾਣੀ ਦੇ ਰਿਹਾ ਹਾਂ। ਇਸ ਤਰ੍ਹਾਂ ਲੋਕਾਂ ਨੂੰ ਫੋਕਟ ਕਰਮਕਾਂਡਾਂ, ਅੰਧਵਿਸ਼ਵਾਸ ਤੇ ਪਾਖੰਡ ਕਰਨ ਤੋਂ ਵਰਜ ਕੇ ਸਿੱਧੇ ਰਾਹ ਪਾਇਆ।

ਪ੍ਰ.181 ਗੁਰੂ ਨਾਨਕ ਸਾਹਿਬ ਨੇ ਫੋਕਟ ਕਰਮਕਾਂਡਾਂ ਨੂੰ ਤਿਆਗ ਕੇ ਮਾਨਵਤਾ ਦੇ ਕਲਿਆਣ ਅਤੇ ਬ੍ਰਹਮ ਭਗਤੀ ਵੱਲ ਮਨ ਜੋੜਨ ਲਈ ਕੀ ਉਪਦੇਸ਼ ਦਿੱਤਾ?

ਉੱਤਰ ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥ (ਆਸਾ ਮ: ੧, ਅੰਗ-੪੭੧)

ਪ੍ਰ.182 ਵੈਸ਼ਨਵ ਸਾਧ, ਗੁਰੂ ਨਾਨਕ ਸਾਹਿਬ ਨੂੰ ਕਿੱਥੇ ਮਿਲਿਆ ?

ਉੱਤਰ ਹਰਿਦੁਆਰ ਵਿਖੇ।

ਪ੍ਰ.183 ਗੁਰ ਜੀ ਨੇ ਹਰਿਦੁਆਰ ਵਿਖੇ ਭਾਈ ਮਰਦਾਨਾ ਜੀ ਨੂੰ ਅੱਗ ਲੈਣ ਲਈ ਕਿਸ ਸਾਧ ਕੋਲ ਭੇਜਿਆ ?

ਉੱਤਰ ਵੈਸ਼ਨਵ ਸਾਧ ਕੋਲ।

ਪ੍ਰ.184 ਵੈਸ਼ਨਵ ਸਾਧ ਅਨੁਸਾਰ ਉਸਦਾ ਚੌਂਕਾ ਕਿਵੇਂ ਅਪਵਿੱਤਰ ਹੋ ਗਿਆ ?

ਉੱਤਰ ਕਿਉਂਕਿ (ਭਾਈ) ਮਰਦਾਨਾ ਸ਼ੂਦਰ ਹੈ, ਨੀਵੀਂ ਜਾਤ ਦਾ ਹੈ ਅਤੇ ਇਸਦਾ ਪਰਛਾਵਾਂ ਉਸਦੇ ਚੌਂਕੇ ਉਤੇ ਪਿਆ ਹੈ। ਜਿਸ ਕਾਰਣ ਉਹ ਆਪਣਾ ਚੌਂਕਾ ਅਪਵਿੱਤਰ ਹੋਇਆ ਸਮਝਦਾ ਸੀ।

ਪ੍ਰ.185 ਗੁਰੂ ਜੀ ਨੇ ਵੈਸ਼ਨੋ ਸਾਧ ਨੂੰ ਕੀ ਸਮਝਾਇਆ ?

ਉੱਤਰ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਤੂੰ ਆਪਣੇ ਅੰਦਰ ਝਾਤ ਮਾਰ ਕੇ ਵੇਖ, ਤੇਰੇ ਅੰਦਰ ਕਿੰਨੇ ਔਗੁਣ ਹਨ, ਤੇਰੇ ਹਿਰਦੇ ਵਿਚ ਦਇਆ, ਪਿਆਰ, ਉੱਚੀ - ਸੁੱਚੀ ਮੱਤ ਤੇ ਸਰਬੱਤ ਦਾ ਭਲਾ ਨਹੀਂ।

ਪ੍ਰ.186 ਵੈਸ਼ਨੋ ਸਾਧ ਵਾਲੀ ਸਾਖੀ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ ?

ਉੱਤਰ ਜਨਮ ਕਰਕੇ ਕੋਈ ਨੀਚ ਨਹੀਂ। ਨੀਚ ਉਹ ਹੈ, ਜਿਸਦਾ ਮਨ ਵਿਕਾਰਾਂ ਤੇ ਔਗੁਣਾਂ ਨਾਲ ਭਰਿਆ ਪਿਆ ਹੈ। ਕੇਵਲ ਬਾਹਰਲੀ ਸੁੱਚ ਰੱਖਣ ਨਾਲ ਰੱਬ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰ.187 ਵੈਸ਼ਨੋ ਸਾਧ ਨੂੰ ਸਮਝਾਉਣ ਲਈ ਗੁਰੂ ਜੀ ਨੇ ਕਿਹੜਾ ਸ਼ਬਦ ਉਚਾਰਨ ਕੀਤਾ ?

ਉੱਤਰ ਕੁਬੁਧਿ ਡੂਮਣੀ ਕੁਦਇਆ ਕਸਾਇਣਿ
ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥ (ਸਿਰੀਰਾਗੁ, ਅੰਗ-੯੧)

ਪ੍ਰ.188 ਵੈਸ਼ਨੋ ਸਾਧ ਦਾ ਡੇਰਾ ਕਿਸ ਸਥਾਨ 'ਤੇ ਸੀ ?

ਉੱਤਰ ਹਰਿਦੁਆਰ ਵਿਖੇ ਗੰਗਾ ਦੇ ਕੰਢੇ।

ਪ੍ਰ.189 ਵੈਸ਼ਨੋ ਸਾਧ ਭੋਜਨ ਬਨਾਉਣ ਤੋਂ ਪਹਿਲਾਂ ਕੀ ਕਰਦਾ ਸੀ ?

ਉੱਤਰ ਉਹ ਚੌਂਕਾ ਤਿਆਰ ਕਰਨ ਲਈ ਗਾਂ ਦੇ ਗੋਹੇ ਦਾ ਪੋਚਾ ਲਗਾਉਂਦਾ, ਲੱਕੜਾਂ ਨੂੰ ਧੋਂਦਾ ਤੇ ਚੌਂਕੇ ਦੇ ਆਲੇ-ਦੁਆਲੇ ਲਕੀਰ ਖਿੱਚ ਦਿੰਦਾ ਤਾਂ ਕਿ ਰਾਖਸ਼ ਅੰਨ ਦਾ ਰਸ ਨਾ ਲੈ ਜਾਣ।

ਪ੍ਰ.190 ਵੈਸ਼ਨੋ ਸਾਧ ਅੱਗ ਦੀ ਚੁਆਤੀ ਲੈ ਕੇ ਕਿਸ ਮਗਰ ਦੌੜਿਆ ?

ਉੱਤਰ ਭਾਈ ਮਰਦਾਨਾ ਜੀ ਦੇ।

ਪ੍ਰ.191 ਜਦ ਗੁਰੂ ਨਾਨਕ ਸਾਹਿਬ ਥਾਨੇਸਰ/ਕੁਰੂਕਸ਼ੇਤਰ ਪਹੁੰਚੇ ਤਾਂ ਉੱਥੇ ਕਿਹੜਾ ਮੇਲਾ ਲੱਗਿਆ ਹੋਇਆ ਸੀ ?

ਉੱਤਰ ਸੂਰਜ ਗ੍ਰਹਿਣ ਦਾ।

ਪ੍ਰ.192 ਕੁਰੂਕਸ਼ੇਤਰ ਵਿਖੇ ਗੁਰੂ ਜੀ ਦੀ ਕਿਸ ਪੰਡਤ ਨਾਲ ਮਾਸ ਖਾਣ ਬਾਰੇ ਚਰਚਾ ਹੋਈ ?

ਉੱਤਰ ਪੰਡਤ ਨਾਨੂੰ ਨਾਲ।

ਪ੍ਰ.193 ਗੁਰੂ ਨਾਨਕ ਸਾਹਿਬ ਨੇ ਕੁਰੂਕਸ਼ੇਤਰ ਵਿਖੇ ਪੰਡਤਾਂ ਨੂੰ ਮਾਸ ਬਾਰੇ ਸਮਝਾਉਣ ਲਈ ਕਿਹੜਾ ਸ਼ਬਦ ਉਚਾਰਨ ਕੀਤਾ ?

ਉੱਤਰ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
(ਰਾਗੁ-ਮਲਾਰ, ਅੰਗ-੧੨੮੯)

ਪ੍ਰ.194 ਗੁਰੂ ਜੀ ਨੇ ਕੁਰੂਕਸ਼ੇਤਰ (ਹਰਿਆਣਾ) ਵਿਖੇ ਕਿਸ ਦਾ ਖੰਡਨ ਕੀਤਾ ?

ਉੱਤਰ ਸੂਰਜ ਗ੍ਰਹਿਣ।

ਪ੍ਰ.195 ਕੁਰੂਕਸ਼ੇਤਰ ਵਿਖੇ ਸੂਰਜ ਗ੍ਰਹਿਣ ਮੌਕੇ ਜਾ ਕੇ ਗੁਰੂ ਜੀ ਨੇ ਪੰਡਤਾਂ ਅਤੇ ਆਮ ਲੋਕਾਂ ਨੂੰ ਕੀ ਉਪਦੇਸ਼ ਦਿੱਤਾ ?

ਉੱਤਰ ਗੁਰੂ ਜੀ ਨੇ ਵਹਿਮ-ਭਰਮ ਅਤੇ ਅੰਧ-ਵਿਸ਼ਵਾਸ ਨੂੰ ਖਤਮ ਕਰਕੇ ਗ੍ਰਹਿਣ ਸਮੇਂ ਆਪ ਭੋਜਨ ਕੀਤਾ ਅਤੇ ਲੋਕਾਂ ਨੂੰ ਸਮਝਾਇਆ ਕਿ ਤੁਹਾਡਾ ਦਿੱਤਾ

ਦਾਨ ਵਿਹਲੜ ਪਾਂਡਿਆਂ ਨੇ ਹੀ ਹੜਪ ਕਰ ਜਾਣਾ ਹੈ। ਇਸ ਲਈ ਦਾਨ ਦੇਣ ਦੀ ਥਾਂ, ਗਰੀਬਾਂ ਅਤੇ ਲੋੜਵੰਦਾਂ ਦੀ ਸੇਵਾ ਕਰਨੀ ਚਾਹੀਦੀ ਹੈ।

ਪ੍ਰ.196 ਪਹੇਵੇ, ਨੇੜੇ ਕੁਰੂਕਸ਼ੇਤਰ ਵਿਖੇ ਗੁਰੂ ਜੀ ਨੇ ਲੋਕਾਂ ਨੂੰ ਕੀ ਉਪੇਦਸ਼ ਦਿੱਤਾ?

ਉੱਤਰ ਗੁਰੂ ਜੀ ਨੇ ਲੋਕਾਂ ਨੂੰ ਪਿੱਤਰਾਂ ਦੇ ਨਮਿਤ ਪਿੰਡ ਭਰਾਉਣ ਦੇ ਫੋਕੇ ਕਰਮਕਾਂਡ ਤੋਂ ਵਰਜਿਆ।

ਪ੍ਰ.197 ਕਰਨਾਲ (ਹਰਿਆਣਾ) ਵਿਖੇ ਗੁਰੂ ਜੀ ਕਿੱਥੇ ਠਹਿਰੇ ?

ਉੱਤਰ ਗੁਰੂ ਜੀ 'ਮੁਹੱਲਾ ਠਠੇਰਾਂ' ਦੇ ਕਿਰਤੀਆਂ ਦੇ ਘਰ ਠਹਿਰੇ।

ਪ੍ਰ.198 ਕਰਨਾਲ ਵਿਖੇ ਗੁਰੂ ਨਾਨਕ ਸਾਹਿਬ ਦੀ ਠਹਿਰਨ ਦੀ ਯਾਦ ਵਿਚ ਕਿਹੜਾ ਗੁਰਦੁਆਰਾ ਸਾਹਿਬ ਸੁਸ਼ੋਭਤ ਹੈ ?

ਉੱਤਰ ਗੁਰਦੁਆਰਾ ਮੰਜੀ ਸਾਹਿਬ (ਮੁਹੱਲਾ ਠਠੇਰਾਂ, ਕਰਨਾਲ)।

ਪ੍ਰ.199 ਹਰਿਦੁਆਰ ਵਿਖੇ, ਬਾਬਾ ਨਾਨਕ ਨਾਲ ਸੰਬੰਧਤ ਕਿਹੜਾ ਗੁਰਦੁਆਰਾ ਸੀ ਜੋ ਢਾਹ ਦਿੱਤਾ ਸੀ ? (Destroyed during Sikh Genocide 1984)

ਉੱਤਰ ਗੁਰਦੁਆਰਾ ਗਿਆਨ ਗੋਦੜੀ ਸਾਹਿਬ। (ਹਰਿ ਕੀ ਪੌੜੀ-ਹਰਿਦੁਆਰ)

ਪ੍ਰ.200 ਪਾਨੀਪਤ ਵਿਖੇ ਸ਼ੇਖ ਟਟੀਹਰੀ ਨੇ ਗੁਰੂ ਜੀ ਨੂੰ ਇਸਲਾਮੀ ਢੰਗ ਨਾਲ ਕਿਹਾ, 'ਸਲਾਮ ਉਲ ਏਕਮ' ਤਾਂ ਗੁਰੂ ਜੀ ਨੇ ਕੀ ਕਿਹਾ ?

ਉੱਤਰ ਸਲਾਮ ਅਲੇਖ (ਉਸ ਨਾ ਨਜ਼ਰ ਆਉਣ ਵਾਲੇ ਨੂੰ ਸਲਾਮ)।

ਪ੍ਰ.201 ਸ਼ੇਖ ਟਟੀਹਰੀ ਦਾ ਅਸਲੀ ਨਾਂ ਕੀ ਸੀ ?

ਉੱਤਰ ਸ਼ੇਖ ਤਾਹਰ (ਇਸ ਨੂੰ ਸਿੱਖ ਇਤਿਹਾਸ ਵਿਚ 'ਟਟੀਹਰੀ' ਕਹਿ ਕੇ ਜਾਣਿਆ ਜਾਂਦਾ ਹੈ)।

ਪ੍ਰ.202 ਪਾਨੀਪਤ ਵਿਖੇ ਗੁਰੂ ਜੀ ਨੇ ਸ਼ੇਖ ਅਤੇ ਉਸਦੇ ਮੁਰੀਦਾਂ ਨੂੰ ਕੀ ਸਿੱਖਿਆ ਦਿੱਤੀ?

ਉੱਤਰ ਸ਼ੇਖ ਅਤੇ ਉਸਦੇ ਮੁਰੀਦਾਂ ਨੂੰ ਮਕਬਰਿਆਂ ਦੀ ਪੂਜਾ ਤੋਂ ਵਰਜਿਆ। ਇਕ ਅੱਲ੍ਹਾ (ਅਕਾਲਪੁਰਖ) ਦੀ ਇਬਾਦਤ ਕਰਨ ਅਤੇ ਪ੍ਰਭੂ ਦਾ ਸੱਚਾ ਗਿਆਨ ਬਖਸ਼ਿਆ।

ਪ੍ਰ.203 ਸ਼ੇਖ ਟਟੀਹਰੀ ਨੇ ਕਿਸ ਨੂੰ ਕਿਹਾ ਕਿ ਮੈਨੂੰ ਇਕ ਫਕੀਰ ਮਿਲਿਆ ਜਿਸਨੇ ਇਸਲਾਮੀ ਸਲਾਮ 'ਤੇ ਤਰਕ ਕਰਨ ਦਾ ਹੌਂਸਲਾ ਕੀਤਾ ਹੈ ?

ਉੱਤਰ ਪੀਰ ਸ਼ੇਖ ਨੂੰ।

ਪ੍ਰ.204 ਪਾਨੀਪਤ ਵਿਖੇ ਗੁਰੂ ਨਾਨਕ ਜੀ ਕੋਲੋਂ ਕਿਸਨੇ ਪੁੱਛਿਆ ਕਿ ਤੁਹਾਡੀ ਪੁਸ਼ਾਕ ਕਿਸ ਧਰਮ ਨਾਲ ਹੈ ਅਤੇ ਤੁਸੀਂ ਕਿਸ ਧਰਮ ਨਾਲ ਸੰਬੰਧਤ ਹੋ ?

ਉੱਤਰ ਪੀਰ ਸ਼ੇਖ ਨੇ।

ਪ੍ਰ.205 ਦਿੱਲੀ 'ਚ ਕਿਹੜਾ ਗੁਰਦੁਆਰਾ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣਿਆ ਹੋਇਆ ਹੈ ?

ਉੱਤਰ ਗੁਰਦੁਆਰਾ ਮਜਨੂੰ ਕਾ ਟਿੱਲਾ।

ਪ੍ਰ.206 ਆਪਣੇ ਪ੍ਰਚਾਰਕ ਦੌਰੇ ਦੌਰਾਨ ਗੁਰੂ ਨਾਨਕ ਜੀ ਦਿੱਲੀ ਆ ਕੇ ਕਿਸਨੂੰ ਮਿਲੇ ?

ਉੱਤਰ ਯਮਨਾ ਨਦੀ ਦੇ ਕਿਨਾਰੇ ਮਜਨੂੰ ਭਗਤ ਨੂੰ (ਅਸਲ ਨਾਂ - ਅਬਦੁੱਲਾ)

ਪ੍ਰ.207 ਆਪਣੀ ਧਰਮ ਪ੍ਰਚਾਰ ਫੇਰੀ ਦੌਰਾਨ ਗੁਰੂ ਜੀ ਦਿੱਲੀ ਵਿਖੇ ਮਜਨੂੰ ਨੂੰ ਕਦੋਂ ਮਿਲੇ ?

ਉੱਤਰ 20 ਜੁਲਾਈ 1505 ਈ: ਨੂੰ।

ਪ੍ਰ.208 ਦਿੱਲੀ ਵਿਖੇ ਬਾਬਾ ਨਾਨਕ ਨੇ ਜਿਸ ਥਾਂ 'ਤੇ ਲੋਕਾਂ ਨੂੰ ਜਲ ਛਕਾ ਕੇ ਉਨ੍ਹਾ ਦੀ ਪਿਆਸ ਬੁਝਾਈ, ਉਸ ਅਸਥਾਨ 'ਤੇ ਕਿਹੜਾ ਗੁਰਦੁਆਰਾ ਸੁਸ਼ੋਭਿਤ ਹੈ?

ਉੱਤਰ ਗੁਰਦੁਆਰਾ ਨਾਨਕ ਪਿਆਓ।

ਪ੍ਰ.209 ਗੁਰੂ ਨਾਨਕ ਜੀ ਦੇ ਦਿੱਲੀ ਆਉਣ ਸਮੇਂ, ਦਿੱਲੀ ਦਾ ਬਾਦਸ਼ਾਹ ਕੌਣ ਸੀ?

ਉੱਤਰ ਸਿਕੰਦਰ ਲੋਧੀ।

ਪ੍ਰ.210 ਗੁਰੂ ਨਾਨਕ ਜੀ, ਪ੍ਰਭੂ ਨਾਲ ਜੁੜਨ ਦਾ ਸਭ ਤੋਂ ਚੰਗਾ ਵਸੀਲਾ ਕੀ ਸਮਝਦੇ ਸਨ?

ਉੱਤਰ ਕੀਰਤਨ (ਅਕਾਲ ਪੁਰਖ ਦੀ ਉਸਤਤ)।

ਪ੍ਰ.211 ਕੜਾਹ ਪ੍ਰਸ਼ਾਦਿ ਸਿੱਖ ਧਰਮ ਵਿਚ ਕਦੋਂ ਤੋਂ ਪ੍ਰਚਲਤ ਹੋਇਆ ?

ਉੱਤਰ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ।

ਪ੍ਰ.212 ਗੁਰੂ ਨਾਨਕ ਸਾਹਿਬ ਦੇ ਵੱਡੇ ਸਪੁੱਤਰ ਨੇ ਕਿਹੜੀ ਪਰੰਪਰਾ ਚਲਾਈ ?

ਉੱਤਰ ਉਦਾਸੀ ਪਰੰਪਰਾ।

ਪ੍ਰ.213 ਹਿੰਦੂ ਮਤ ਅਨੁਸਾਰ ਅਲਾਹਾਬਾਦ ਵਿਚ ਕਿਸਦਾ ਮੇਲ ਹੁੰਦਾ ਹੈ ਅਤੇ ਉਸਨੂੰ ਕੀ ਕਿਹਾ ਜਾਂਦਾ ਹੈ ?

ਉੱਤਰ ਤਿੰਨ ਨਦੀਆਂ - ਗੰਗਾ, ਯਮੁਨਾ ਅਤੇ ਸਰਸਵਤੀ। ਨਦੀਆਂ ਦੇ ਮੇਲ ਵਾਲੀ ਥਾਂ ਨੂੰ 'ਤ੍ਰਿਬੇਣੀ ਸੰਗਮ' ਕਿਹਾ ਜਾਂਦਾ ਹੈ।

ਪ੍ਰ.214 ਅਲਾਹਾਬਾਦ ਦਾ ਦੂਜਾ ਕੀ ਨਾਮ ਹੈ ?

ਉੱਤਰ ਪ੍ਰਯਾਗ।

ਪ੍ਰ.215 ਅਲਾਹਾਬਾਦ ਵਿਖੇ 'ਤ੍ਰਿਬੇਣੀ ਸੰਗਮ' ਵਾਲੀ ਥਾਂ ਦਾ ਕੀ ਮਹੱਤਵ ਸੀ?

ਉੱਤਰ ਇੱਥੇ ਇਸ਼ਨਾਨ ਕਰਨ ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਸੀ।

ਪ੍ਰ.216 ਗੁਰੂ ਜੀ ਨੇ ਪ੍ਰਯਾਗ ਵਿਖੇ ਮੇਲੇ ਸਮੇਂ ਪੁੱਜ ਕੇ ਲੋਕਾਂ ਨੂੰ ਕੀ ਸਮਝਾਇਆ?

ਉੱਤਰ ਮਨ ਤੋਂ ਵਿਕਾਰਾਂ ਦੀ ਮੈਲ, ਤੀਰਥ-ਇਸ਼ਨਾਨ ਅਤੇ ਦਾਨ-ਪੁੰਨ ਕਰਨ ਨਾਲ ਨਹੀਂ ਉਤਰਦੀ।

ਪ੍ਰ.217 ਜਦ ਗੁਰੂ ਨਾਨਕ ਸਾਹਿਬ ਪ੍ਰਯਾਗ/ਅਲਾਹਾਬਾਦ ਪਹੁੰਚੇ ਤਾਂ ਉਸ ਸਮੇਂ ਉੱਥੇ ਕਿਹੜਾ ਮੇਲਾ ਲਗਿਆ ਹੋਇਆ ਸੀ ?

ਉੱਤਰ ਮਾਘ ਮਹੀਨੇ ਦੀ ਸੰਗਰਾਂਦ ਦਾ ਇਕ ਵੱਡਾ ਮੇਲਾ ਸੀ।

ਪ੍ਰ.218 ਗੁਰੂ ਨਾਨਕ ਸਾਹਿਬ ਜੀ ਅਨੁਸਾਰ ਮਨ ਦੀ ਮੈਲ ਕਿਵੇਂ ਉਤਰਦੀ ਹੈ ?

ਉੱਤਰ ਪ੍ਰਭੂ ਦੇ ਗੁਣ ਗਾਇਨ ਭਾਵ ਰੱਬੀ ਗਿਆਨ ਨੂੰ ਹਿਰਦੇ ਵਿਚ ਵਸਾਉਣ ਅਤੇ ਇਸ ਅਨੁਸਾਰ ਜੀਵਨ ਜਿਊਣ ਦੇ ਨਾਲ।

ਪ੍ਰ.219 ਗੁਰੂ ਜੀ ਨੇ ਅਲਾਹਾਬਾਦ ਵਿਖੇ ਸੱਚੇ ਤੀਰਥ ਬਾਰੇ ਕੀ ਦੱਸਿਆ ?

ਉੱਤਰ ਸੱਚਾ ਤੀਰਥ ਤਾਂ ਗੁਰੂ ਹੀ ਹੈ, ਜਿਸਦੀ ਸਿੱਖਿਆ ਰੂਪੀ ਨਦੀ ਵਿਚ ਨਹਾ ਕੇ ਜੀਵ ਮੁਕਤੀ ਪ੍ਰਾਪਤ ਕਰ ਸਕਦਾ ਹੈ।

ਪ੍ਰ.220 ਪ੍ਰਯਾਗ ਵਿਚ ਉਹ ਕਿਹੜਾ ਦਰਖਤ ਸੀ ਜਿਸ ਤੋਂ ਡਿੱਗ ਕੇ ਮੁਕਤੀ ਮਿਲਣ ਦੀ ਗੱਲ ਪਾਂਡਿਆਂ ਵਲੋਂ ਕਹੀ ਜਾਂਦੀ ਸੀ ?

ਉੱਤਰ ਅਕਸ਼ਯ ਵਟ (ਨਾਸ਼ ਰਹਿਤ ਬੋਹੜ ਦਾ ਦਰਖਤ)।

ਪ੍ਰ.221 ਗੁਰੂ ਨਾਨਕ ਸਾਹਿਬ ਨੇ 'ਸੱਚੇ ਤੀਰਥ' ਬਾਰੇ ਗੁਰਬਾਣੀ 'ਚ ਕੀ ਕਿਹਾ ਹੈ? ਕਿਸੀ ਸ਼ਬਦ ਦੀਆਂ 2 ਪੰਕਤੀਆਂ ਦੱਸੋ ?

ਉੱਤਰ ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥ (ਧਨਾਸਰੀ ਮ. ੧, ਅੰਗ-੬੮੭)

ਪ੍ਰ.222 ਗੁਰੂ ਨਾਨਕ ਸਾਹਿਬ ਸਮੇਂ/1699 ਦੀ ਵਿਸਾਖੀ 'ਤੇ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਸਿੱਖ ਕਿਵੇਂ ਬਣਾਇਆ ਜਾਂਦਾ ਸੀ ?

ਉੱਤਰ ਚਰਣ-ਪਾਹੁਲ ਦੇ ਕੇ।

ਪ੍ਰ.223 ਗੁਰੂ ਨਾਨਕ ਸਾਹਿਬ ਦੇ ਜੀਵਨ, ਬਾਣੀ ਅਤੇ ਸ਼ਖਸੀਅਤ ਤੋਂ ਪ੍ਰਭਾਵਿਤ ਹੋ ਕੇ ਕਿੰਨੇ ਲੋਕ, ਗੁਰੂ ਜੀ ਦੇ ਸਮੇਂ ਸਿੱਖ ਬਣੇ ?

ਉੱਤਰ ਲਗਭਗ 3 ਕਰੋੜ। (ਅੱਜ ਲਗਭਗ 14 ਕਰੋੜ ਹਨ)

ਪ੍ਰ.224 ਗੁਰੂ ਜੀ ਨੇ ਕਿਸਦੀ ਕਮਾਈ ਨੂੰ ਸੱਚੀ ਕਮਾਈ ਕਿਹਾ ਹੈ ?

ਉੱਤਰ ਜੋ ਕਮਾਈ ਮਿਹਨਤ ਨਾਲ ਕੀਤੀ ਜਾਵੇ, ਜਿਸ ਵਿਚ ਕਿਸੇ ਦਾ ਹੱਕ ਨਾ ਮਾਰਿਆ ਜਾਵੇ।

ਪ੍ਰ.225 ਗੁਰੂ ਜੀ ਦੇ ਤਿੰਨ ਸੁਨਹਿਰੀ ਉਪਦੇਸ਼ ਕੀ ਹਨ ?

ਉੱਤਰ ਕਿਰਤ ਕਰਨਾ, ਨਾਮ ਜਪਣਾ, ਵੰਡ ਛਕਣਾ।

ਪ੍ਰ.226 ਜਦ ਗੁਰੂ ਜੀ ਬਨਾਰਸ ਗਏ ਤਾਂ ਉਸ ਸਮੇਂ ਉੱਥੇ ਕਿਹੜਾ ਤਿਉਹਾਰ ਮਨਾਇਆ ਜਾ ਰਿਹਾ ਸੀ ?

ਉੱਤਰ ਸ਼ਿਵਰਾਤਰੀ ਦਾ ਮੇਲਾ।

ਪ੍ਰ.227 ਬਨਾਰਸ ਨੂੰ ਹੋਰ ਕਿਸ ਨਾਵਾਂ ਨਾਲ ਜਾਣਿਆ ਜਾਂਦਾ ਹੈ ?

ਉੱਤਰ ਕਾਸ਼ੀ ਅਤੇ ਵਾਰਾਣਸੀ।

ਪ੍ਰ.228 ਹਿੰਦੂ ਮਤ ਅਨੁਸਾਰ ਬਨਾਰਸ ਕਿਉਂ ਪ੍ਰਸਿੱਧ ਹੈ ?

ਉੱਤਰ ਇਹ ਹਿੰਦੂਆਂ ਦੀਆਂ ਸੱਤ ਪਵਿੱਤਰ ਪੁਰੀਆਂ ਵਿਚੋਂ ਇਕ ਹੈ। ਇਹ ਸੰਸਕ੍ਰਿਤ ਵਿਦਿਆ ਅਤੇ ਹਿੰਦੂ ਧਰਮ ਦਾ ਇਕ ਬਹੁਤ ਵੱਡਾ ਕੇਂਦਰ ਹੈ।

ਪ੍ਰ.229 ਕਾਸ਼ੀ ਅਤੇ ਮਗਹਰ ਬਾਰੇ ਉਸ ਸਮੇਂ ਦੇ ਪੰਡਤਾਂ ਨੇ ਕੀ ਧਾਰਨਾ ਬਣਾਈ ਹੋਈ ਸੀ ?

ਉੱਤਰ ਜਿਹੜਾ ਮਨੁੱਖ ਕਾਸ਼ੀ ਵਿਚ ਪ੍ਰਾਣ ਤਿਆਗੇ ਉਸਦੀ ਮੁਕਤੀ ਹੋ ਜਾਂਦੀ ਹੈ ਅਤੇ ਜਿਹੜਾ ਮਨੁੱਖ ਮਗਹਰ ਨਾਂ ਦੇ ਨਗਰ ਵਿਚ ਪ੍ਰਾਣ ਤਿਆਗੇ ਉਹ ਖੋਤੇ ਦੀ ਜੂਨ ਵਿਚ ਪੈਂਦਾ ਹੈ।

ਪ੍ਰ.230 ਹਿੰਦੂ ਮਤ ਅਨੁਸਾਰ ਬਨਾਰਸ (ਕਾਸ਼ੀ) ਵਿਖੇ ਕਿਸ ਆਰੇ ਨਾਲ ਚੀਰ ਕੇ ਸ਼ਿਵਪੁਰੀ ਵਿਚ ਜਾਣ ਦੀ ਗੱਲ ਕਹੀ ਜਾਂਦੀ ਸੀ ?

ਉੱਤਰ ਕਰਵਤ੍ਰ ਆਰਾ। (ਸ਼ਿਵਾ ਦਾ ਆਰਾ)

ਪ੍ਰ.231 ਬਨਾਰਸ ਵਿਖੇ ਗੁਰੂ ਨਾਨਕ ਸਾਹਿਬ ਨੇ ਕੀ ਉਪਦੇਸ਼ ਦਿੱਤਾ ?

ਉੱਤਰ ਕਿਸੇ ਖਾਸ ਥਾਂ 'ਤੇ ਜਾ ਕੇ ਰਹਿਣ ਨਾਲ ਮੁਕਤੀ ਨਹੀਂ ਮਿਲਦੀ, ਸਗੋਂ ਮੁਕਤੀ ਤਾਂ ਚੰਗੇ ਕਰਮਾਂ ਨਾਲ ਮਿਲਦੀ ਹੈ। ਇੱਥੇ ਲੋਕ ਮੁਕਤੀ ਦੀ ਖਾਤਰ, ਪੰਡਤਾਂ ਨੂੰ ਦਾਨ-ਪੁੰਨ ਕਰਨ ਮਗਰੋਂ ਇਕ ਆਰੇ ਨਾਲ ਸ਼ਰੀਰ ਕਟਵਾ ਲੈਂਦੇ ਸਨ। ਗੁਰੂ ਜੀ ਨੇ ਇਸ ਭੈੜੇ ਕਰਮ ਤੋਂ ਲੋਕਾਂ ਨੂੰ ਵਰਜਿਆ।

ਪ੍ਰ.232 ਗੁਰੂ ਨਾਨਕ ਸਾਹਿਬ ਜਦ ਬਨਾਰਸ ਗਏ ਤਾਂ ਉਨ੍ਹਾਂ ਨੂੰ ਸਾਦਾ ਤੇ ਭੇਖ ਰਹਿਤ ਲਿਬਾਸ ਵਿਚ ਦੇਖ ਕੇ ਕਿਸ ਪੰਡਤ ਨੇ ਹੈਰਾਨੀ ਪ੍ਰਗਟਾਈ ਸੀ ?

ਉੱਤਰ ਪੰਡਤ ਚਤੁਰਦਾਸ ਨੇ ਕਿਹਾ, 'ਤੁਸੀਂ ਤਿਲਕ ਨਹੀਂ ਲਗਾਇਆ, ਮਾਲਾ ਅਤੇ ਸਾਲਗਰਾਮ ਵੀ ਨਹੀਂ ਪਾਏ ਹੋਏ।'

ਪ੍ਰ.233 ਗੁਰੂ ਸਾਹਿਬ ਦੇ ਦਰਸ਼ਨਾਂ ਲਈ ਬਨਾਰਸ ਦਾ ਕਿਹੜਾ ਰਾਜਾ ਆਇਆ ਸੀ?

ਉੱਤਰ ਰਾਜਾ ਹਰਿਨਾਥ।

ਪ੍ਰ.234 ਗੁਰੂ ਜੀ ਨੇ ਬਨਾਰਸ ਵਿਖੇ ਪੰਡਤ ਚਤੁਰਦਾਸ ਨੂੰ ਕੀ ਸਮਝਾਇਆ ?

ਉੱਤਰ ਧਾਰਮਿਕ-ਚਿੰਨ੍ਹ (ਤਿਲਕ, ਮਾਲਾ, ਸਾਲਿਗ੍ਰਾਮ ਆਦਿ) ਤੇ ਧਾਰਮਿਕ ਪਹਿਰਾਵਾ ਕੇਵਲ ਬ੍ਰਾਹਮਣ ਹੋਣ ਦੀ ਬਾਹਰਮੁਖੀ ਨਿਸ਼ਾਨੀ ਹੈ, ਲੇਕਿਨ ਅਸਲੀ ਬ੍ਰਾਹਮਣ (ਬ੍ਰਹਮ ਨੂੰ ਜਾਣਨ ਵਾਲਾ) ਤਾਂ ਉਹ ਹੈ ਜਿਹੜਾ ਪ੍ਰਭੂ ਦੀ ਸਿਫ਼ਤ-ਸਲਾਹ ਕਰਦਾ ਹੈ।

ਪ੍ਰ.235 ਗੁਰੂ ਸਾਹਿਬ ਨੇ ਬਨਾਰਸ ਤੋਂ ਕਿਹੜੇ-ਕਿਹੜੇ ਭਗਤਾਂ ਦੀ ਬਾਣੀ ਇਕੱਤਰ ਕੀਤੀ?

ਉੱਤਰ ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਰਾਮਾਨੰਦ ਜੀ।

ਪ੍ਰ.236 ਬਨਾਰਸ ਵਿਖੇ ਕਰਮਕਾਂਡਾਂ ਬਾਰੇ ਬਹਿਸ ਕਰ ਰਹੇ ਪੰਡਤਾਂ ਦੀ ਅਗਵਾਈ ਕੌਣ ਕਰ ਰਿਹਾ ਸੀ ?

ਉੱਤਰ ਪੰਡਤ ਚਤੁਰਦਾਸ।

ਪ੍ਰ.237 ਬਨਾਰਸ ਵਿਖੇ ਪੰਡਤਾਂ ਨੂੰ ਕਰਮਕਾਂਡਾਂ ਬਾਰੇ ਸਮਝਾਉਣ ਲਈ ਗੁਰੂ ਜੀ ਨੇ ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥

(ਬਸੰਤ ਹਿੰਡੋਲ ਮ. ੧, ਅੰਗ-੧੧੭੧)

ਪ੍ਰ.238 ਬਨਾਰਸ ਵਿਖੇ ਬਾਬਾ ਨਾਨਕ ਦੀ ਯਾਦ ਵਿਚ ਕਿਹੜਾ ਗੁਰਦੁਆਰਾ ਸੁਸ਼ੋਭਿਤ ਹੈ ?

ਉੱਤਰ ਗੁਰੂ ਕਾ ਬਾਗ।

ਪ੍ਰ.239 ਗੁਰੂ ਸਾਹਿਬ ਜਦ ਅਯੋਧਿਆ (ਸ੍ਰੀ ਰਾਮ ਚੰਦਰ ਜੀ ਦੀ ਜਨਮ ਭੂਮੀ) ਪਹੁੰਚੇ, ਉਸ ਸਮੇਂ ਉੱਥੇ ਕਿਹੜਾ ਤਿਉਹਾਰ ਮਨਾਇਆ ਜਾ ਰਿਹਾ ਸੀ ?

ਉੱਤਰ ਗੁਰੂ ਜੀ ਸੱਚੇ ਧਰਮ ਦਾ ਪ੍ਰਚਾਰ ਕਰਦੇ ਹੋਏ, ਦੀਵਾਲੀ ਸਮੇਂ ਅਯੋਧਿਆ ਪਹੁੰਚੇ।

ਪ੍ਰ.240 ਦੀਵਾਲੀ ਵਾਲੇ ਦਿਨ ਲੋਕੀਂ ਕਿਹੜਾ ਧਾਰਮਕ ਕਾਰਜ ਕਰਦੇ ਹਨ ?

ਉੱਤਰ ਇਸ ਦਿਨ ਲੋਕੀਂ ਧਨ-ਦੌਲਤ ਦੀ ਪ੍ਰਾਪਤੀ ਲਈ 'ਲੱਛਮੀ' ਦੇਵੀ ਦੀ ਪੂਜਾ ਵੀ ਕਰਦੇ ਹਨ।

ਪ੍ਰ.241 ਅਯੋਧਿਆ ਵਿਖੇ ਗੁਰੂ ਜੀ ਨੂੰ ਕੌਣ ਮਿਲੇ ?

ਉੱਤਰ ਇੱਥੇ ਗੁਰੂ ਜੀ ਨੂੰ ਬਹੁਤ ਸਾਰੇ ਬੈਰਾਗੀ ਸਾਧੂ ਮਿਲੇ।

ਪ੍ਰ.242 ਅਯੋਧਿਆ ਵਿਖੇ ਬੈਰਾਗੀ ਸਾਧੂ ਮੁਕਤੀ ਲਈ ਕਿਹੜੇ ਪੰਜ-ਕਰਮ ਕਰਦੇ ਸਨ ?

ਉੱਤਰ i) ਦੁਆਰਕਾ ਦੀ ਯਾਤਰਾ।
ii) ਵਿਸ਼ਨੂੰ ਚਿੰਨ੍ਹਾਂ ਦਾ ਸ਼ਰੀਰ ਉਪਰ ਛਪਵਾਉਣਾ।
iii) ਗੋਪੀ ਚੰਦਨ ਦਾ ਤਿਲਕ ਲਾਉਣਾ।
iv) ਸ੍ਰੀ ਕ੍ਰਿਸ਼ਣ ਜੀ ਅਤੇ ਸ੍ਰੀ ਰਾਮ ਚੰਦਰ ਜੀ ਦੀਆਂ ਮੂਰਤੀਆਂ ਦੀ ਪੂਜਾ।
v) ਤੁਲਸੀ ਮਾਲਾ ਨੂੰ ਧਾਰਨ ਕਰਨਾ।

ਪ੍ਰ.243 ਗੁਰੂ ਜੀ ਨੇ ਅਯੋਧਿਆ ਵਿਖੇ ਬੈਰਾਗੀਆਂ ਅਤੇ ਹੋਰ ਲੋਕਾਂ ਨੂੰ ਕੀ ਉਪਦੇਸ਼ ਦਿੱਤਾ ?

ਉੱਤਰ ਦੇਵੀ-ਦੇਵਤਿਆਂ ਅਤੇ ਮੂਰਤੀਆਂ ਦੀ ਪੂਜਾ ਨਿਸਫਲ ਕੰਮ ਹਨ। ਇਨ੍ਹਾਂ ਦੀ ਥਾਂ ਕੇਵਲ ਇਕ ਅਕਾਲ ਪੁਰਖ ਦੀ ਸਿਫ਼ਤ-ਸਲਾਹ ਕਰਨੀ ਚਾਹੀਦੀ ਹੈ। ਉਹ ਆਪਣੇ ਸੇਵਕਾਂ ਦੀਆਂ ਮੁਰਾਦਾਂ ਪੂਰੀਆਂ ਕਰਦੇ ਹਨ।

ਪ੍ਰ.244 ਧਰਮ ਪ੍ਰਚਾਰ ਦੌਰੇ ਦੌਰਾਨ ਗੁਰੂ ਨਾਨਕ ਸਾਹਿਬ ਬਨਾਰਸ ਤੋਂ ਬਾਅਦ ਕਿਸ ਨਗਰ ਵਿਚ ਗਏ ?

ਉੱਤਰ ਗਯਾ (ਬਿਹਾਰ)।

ਪ੍ਰ.245 ਗਯਾ ਨਗਰ ਕਿੱਥੇ ਸਥਿਤ ਹੈ ?

ਉੱਤਰ ਗਯਾ, ਬਿਹਾਰ ਪ੍ਰਾਂਤ ਵਿਚ ਫਲਗੂ ਨਦੀ ਦੇ ਕੰਢੇ ’ਤੇ ਸਥਿਤ ਹੈ।

ਪ੍ਰ.246 ਗਯਾ ਵਿਖੇ ਲੋਕੀਂ ਵਿਸ਼ੇਸ਼ ਤੌਰ ’ਤੇ ਕੀ ਕਰਨ ਜਾਂਦੇ ਸਨ ?

ਉੱਤਰ ਆਪਣੇ ਮਰ ਚੁੱਕੇ ਵੱਡੇ-ਵਡੇਰਿਆਂ ਦੀ ਗਤੀ ਲਈ ਜੌਂ ਦੇ ਆਟੇ ਦੇ ਪੇੜੇ (ਪਿੰਡ) ਦਾਨ ਕਰਨ ਆਉਂਦੇ ਸਨ। ਪਿੰਡ ਦਾਨ ਕਰਨ ਸਮੇਂ ਪੰਡਤਾਂ ਨੂੰ ਬਹੁਤ ਕੁਝ ਦਾਨ ਵੀ ਕਰਦੇ ਸਨ।

ਪ੍ਰ.247 ਗਯਾ ਵਿਖੇ ਗੁਰੂ ਜੀ ਨੇ ਕਰਮਕਾਂਡ / ਫੋਕਟ ਕਰਮ ਕਰ ਰਹੇ ਲੋਕਾਂ ਨੂੰ ਕੀ ਉਪਦੇਸ਼ ਦਿੱਤਾ ?

ਉੱਤਰ ਇੱਥੇ ਲੋਕਾਂ ਨੂੰ ਪਿਤਰਾਂ ਦੀ ਮੁਕਤੀ ਲਈ ਪਿੰਡ ਭਰਾਉਣ ਤੋਂ ਵਰਜਿਆ। ਦੀਵਾ-ਵੱਟੀ ਕਰਨਾ, ਘੜਾ ਭੰਨਣਾ, ਕਪਾਲ ਕਿਰਿਆ ਕਰਨੀ, ਸ਼ਰਾਧਾਂ ਸਮੇਂ ਪੰਡਤਾਂ ਨੂੰ ਭੋਜਨ ਖੁਆਉਣਾ, ਅੰਨ-ਵਸਤਰ ਦਾਨ ਕਰਨ ਸਭ ਨਿਸਫਲ ਕਰਮ ਹਨ। ਪਰਮਾਤਮਾ ਦਾ ਨਾਮ ਹੀ ਅਸਲੀ ਦੀਵਾ ਹੈ, ਜੋ ਇਸ ਜੀਵਨ ਵਿਚ ਤੇ ਜਿੰਦਗੀ ਦੇ ਮਗਰੋਂ ਵੀ ਮਨੁੱਖ ਦੀ ਅਗਵਾਈ ਕਰਦਾ ਹੈ।

ਪ੍ਰ.248 ਗਯਾ ਵਿਖੇ ਗੁਰੂ ਜੀ ਨੇ ਪਿਤਰਾਂ ਪ੍ਰਤੀ ਫੋਕਟ ਕਰਮ ਕਰ ਰਹੇ ਲੋਕਾਂ ਨੂੰ ਸਮਝਾਉਣ ਲਈ ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥

(ਆਸਾ ਮ. ੧, ਅੰਗ-੩੫੮)

ਪ੍ਰ.249 ਗੁਰੂ ਜੀ ਨੇ ਪਟਨਾ/ਪਾਟਲੀਪੁੱਤਰ (ਬਿਹਾਰ) ’ਚ ਮਰਦਾਨੇ ਨੂੰ ਕਿਸ ਚੀਜ ਦਾ ਮੁੱਲ ਪਵਾਉਣ ਲਈ ਭੇਜਿਆ ?

ਉੱਤਰ ਹੀਰੇ ਦਾ : i) ਲੱਕੜਹਾਰੇ ਨੇ ਕੋਈ ਮੁੱਲ ਨਾ ਪਾਇਆ। ii) ਹਲਵਾਈ ਨੇ

ਚਮਕ ਪੱਥਰ ਜਾਣ ਕੇ ਉਸਦੇ ਬਦਲੇ ਕੋਈ ਚੀਜ਼ ਖਾਣ ਵਾਲੀ ਲੈਣ ਲਈ ਕਿਹਾ।

iii) ਬਜਾਜੀ ਵਾਲੇ ਨੇ ਕੁਝ ਵੱਧ ਮੁੱਲ ਪਾਇਆ। iv) ਸੁਨਿਆਰੇ ਨੇ ਕੁਝ ਰਕਮ ਦੇਣ ਲਈ ਕਿਹਾ। v) ਸਾਲਸ ਰਾਇ ਜੌਹਰੀ ਨੇ ਉਸਨੂੰ ਅਮੁੱਲ ਆਖ ਕੇ 100 ਰੁਪਏ ਦਰਸ਼ਨ ਭੇਟ ਦਿੱਤੀ।

ਪ੍ਰ.250 ਗੁਰੂ ਜੀ ਨੇ ਮਰਦਾਨੇ ਨੂੰ ਹੀਰੇ ਦਾ ਮੁੱਲ ਪਵਾਉਣ ਲਈ ਭੇਜਿਆ, ਇਸ ਦਾ ਕੀ ਭਾਵ ਸੀ ?

ਉੱਤਰ ਭਾਵ ਕਿ ਜਿੰਦਗੀ ਇਕ ਹੀਰੇ ਬਰਾਬਰ ਹੈ।

ਪ੍ਰ.251 ਭਾਈ ਮਰਦਾਨੇ ਨੂੰ ਹੀਰੇ ਦਾ ਮੁੱਲ ਪਵਾਉਣ ਲਈ ਸਾਲਸ ਰਾਇ ਜੌਹਰੀ ਕੋਲ, ਕੌਣ ਲੈ ਕੇ ਗਿਆ ?

ਉੱਤਰ ਸੁਨਾਰ ਮੁਰਲੀਧਰ।

ਪ੍ਰ.252 ਸਾਲਸਰਾਇ ਜੌਹਰੀ ਦੀ ਔਲਾਦ ਵਿਚ ਕਿਹੜਾ ਦਸਵੇਂ ਪਾਤਸ਼ਾਹ ਦਾ ਪਰਮ ਭਗਤ ਹੋਇਆ ਸੀ ?

ਉੱਤਰ ਰਤਨ ਚੰਦ ਖੱਤਰੀ।

ਪ੍ਰ.253 ਸਾਲਸ ਰਾਇ ਨੇ ਗੁਰੂ ਜੀ ਨੂੰ ਕਿਹਾ ਕਿ ਫੇਰ ਕਦੋਂ ਦਰਸ਼ਨ ਹੋਣਗੇ ?

ਉੱਤਰ ਗੁਰੂ ਜੀ ਨੇ ਕਿਹਾ ਕਿ ਗੁਰਮੁਖ ਨੂੰ ਸਦਾ ਹੀ ਦਰਸ਼ਨ ਹਨ।

ਪ੍ਰ.254 ਗੁਰੂ ਨਾਨਕ ਸਾਹਿਬ ਨੇ ਪੰਗਤਿ ਦੀ ਨੀਂਹ ਕਿਸ ਥਾਂ 'ਤੇ ਰੱਖੀ ਸੀ ?

ਉੱਤਰ ਪਟਨਾ ਸਾਹਿਬ ਵਿਖੇ।

ਪ੍ਰ.255 ਗੁਰੂ ਜੀ ਨੇ ਪਟਨਾ ਵਿਖੇ ਕਿਸ ਨੂੰ ਸਿੱਖ ਬਣਾ ਕੇ ਪ੍ਰਚਾਰਕ ਥਾਪਿਆ ?

ਉੱਤਰ ਸਾਲਸਰਾਇ ਜੌਹਰੀ ਦੇ ਨੌਕਰ ਨੂੰ।

ਪ੍ਰ.256 ਪਟਨਾ ਸਾਹਿਬ ਵਿਖੇ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਕਿਹੜੇ ਗੁਰਦੁਆਰਾ ਸਾਹਿਬ ਹਨ ?

ਉੱਤਰ ਗੁਰਦੁਆਰਾ ਸ੍ਰੀ ਸੁਨਾਰ ਟੋਲੀ (ਨੇੜੇ ਸ੍ਰੀ ਹਰਿਮੰਦਰ ਸਾਹਿਬ ਜੀ) ਅਤੇ ਗੁਰਦੁਆਰਾ ਸ੍ਰੀ ਗਊ ਘਾਟ।

ਪ੍ਰ.257 ਬੇਬੇ ਨਾਨਕੀ ਅਤੇ ਬੀਬੀ ਨਾਨਕੀ ਵਿਚ ਕੀ ਫਰਕ ਹੈ ?

ਉੱਤਰ ਬੇਬੇ ਨਾਨਕੀ ਜੀ ਸ੍ਰੀ ਗੁਰੂ ਨਾਨਕ ਸਾਹਿਬ ਦੀ ਭੈਣ ਸਨ। ਬੀਬੀ ਨਾਨਕੀ, ਗੁਰੂ ਹਰਗੋਬਿੰਦ ਸਾਹਿਬ ਦੀ ਪਤਨੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਮਾਤਾ ਜੀ ਸਨ।

ਪ੍ਰ.258 'ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸ ਮਾਹਿ॥' ਇਹ ਪੰਕਤੀ ਗੁਰੂ ਨਾਨਕ ਸਾਹਿਬ ਦੀ ਕਿਸ ਬਾਣੀ ਵਿਚੋਂ ਹੈ ?

ਉੱਤਰ ਆਸਾ ਕੀ ਵਾਰ।

ਪ੍ਰ.259 ਗੁਰੂ ਗ੍ਰੰਥ ਸਾਹਿਬ ’ਚ ਗੁਰੂ ਨਾਨਕ ਸਾਹਿਬ ਦੀਆਂ ਕਿੰਨੀਆਂ ਵਾਰਾਂ ਹਨ?
ਉੱਤਰ 03 (ਤਿੰਨ)।
ਪ੍ਰ.260 ਗੁਰੂ ਨਾਨਕ ਸਾਹਿਬ ਦੀਆਂ ਵਾਰਾਂ ਕਿਸ ਰਾਗ ਵਿਚ ਹਨ ?
ਉੱਤਰ ਆਸਾ, ਮਾਝ ਅਤੇ ਮਲਾਰ ਰਾਗ।
ਪ੍ਰ.261 ਕਿਸ ਭੱਟ ਨੇ ਗੁਰੂ ਨਾਨਕ ਸਾਹਿਬ ਦੀ ਉਪਮਾ ’ਚ ਸਵੱਯੇ ਰਚੇ ?
ਉੱਤਰ ਭੱਟ ਕਲਸਹਾਰ।
ਪ੍ਰ.262 ਭੱਟ ਕਲਸਹਾਰ ਜੀ ਨੇ ਕੁਲ ਕਿੰਨੇ ਅਤੇ ਗੁਰੂ ਨਾਨਕ ਸਾਹਿਬ ਦੀ ਉਪਮਾ ’ਚ ਕਿੰਨੇ ਸਵੱਯੇ ਰਚੇ ?
ਉੱਤਰ ਕੁਲ ਸਵੱਯੇ - 54, ਗੁਰੂ ਨਾਨਕ ਸਾਹਿਬ ਦੀ ਉਪਮਾ ’ਚ - 10
ਪ੍ਰ.263 ਗੁਰੂ ਸਾਹਿਬ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ਕਿੰਨੇ ਸ਼ਬਦ ਹਨ?
ਉੱਤਰ 974 ਸ਼ਬਦ (ਸਲੋਕ ਸਹਿਤ)।
ਪ੍ਰ.264 ਅਸਮ ਇਲਾਕੇ ਦੀ ਕਿਹੜੀ ਰਾਣੀ ਗੁਰੂ ਸਾਹਿਬ ਦੀ ਸਿੱਖ ਬਣੀ ?
ਉੱਤਰ ਰਾਣੀ ਗੌਰਜਾਂ।
ਪ੍ਰ.265 ਰਾਣੀ ਗੌਰਜਾਂ ਦਾ ਪੋਤਰਾ ਕਿਹੜੇ ਗੁਰੂ ਜੀ ਦੀ ਸ਼ਰਨ ਵਿਚ ਆਇਆ ਸੀ?
ਉੱਤਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ।
ਪ੍ਰ.266 ਰਾਣੀ ਦੇ ਪੜਪੋਤਰੇ ਰਤਨ ਰਾਇ ਨੇ ਪ੍ਰਸ਼ਾਦੀ ਹਾਥੀ ਤੇ ਪੰਚ ਕਲਾ ਸ਼ਸ਼ਤਰ ਕਿਹੜੇ ਗੁਰੂ ਸਾਹਿਬ ਨੂੰ ਭੇਟ ਕੀਤੇ ਸਨ ?
ਉੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ।
ਪ੍ਰ.267 ਗੋਹਾਟੀ ਵਿਖੇ ਕਿਹੜਾ ਪ੍ਰਸਿੱਧ ਮੰਦਰ ਹੈ ?
ਉੱਤਰ ਕਾਮਾਖਯਾ ਦੇਵੀ।
ਪ੍ਰ.268 ਗੁਰੂ ਜੀ ‘ਕਾਮਾਖਯਾ ਦੇਵੀ ਦੇ ਮੰਦਰ’ ਕਿਸ ਤਿਉਹਾਰ ਮੌਕੇ ਪੁੱਜੇ ?
ਉੱਤਰ ਦੀਵਾਲੀ ਵਾਮਮਾਰਗੀਆਂ ਦਾ ਸ਼ੁਭ ਦਿਨ ਹੁੰਦਾ ਹੈ, ਇਸ ਦਿਨ ਨੂੰ ਇੱਥੇ ਬੜੇ ਉਤਸਾਹ ਨਾਲ ਮਨਾਇਆ ਜਾ ਰਿਹਾ ਸੀ। ਦੀਵਾਲੀ ਦੇ ਮੌਕੇ ਹੀ ਗੁਰੂ ਜੀ ਇੱਥੇ ਆਏ ਸਨ।
ਪ੍ਰ.269 ਗੁਰੂ ਨਾਨਕ ਸਾਹਿਬ ਨੇ ਅਸਮ ਵਿਖੇ ਕਾਮਾਖਯਾ ਦੇਵੀ ਦੇ ਮੰਦਰ ਦੀ ਦਸ਼ਾ ਵੇਖ ਕੇ ਕੀ ਉਪਦੇਸ਼ ਦਿੱਤਾ ?
ਉੱਤਰ ਨਸ਼ਿਆਂ ਦੇ ਸੇਵਨ ਅਤੇ ਭੈੜੇ ਆਚਰਣਹੀਨ ਕੰਮ ਕਰਨ ਤੋਂ ਵਰਜਿਆ। ਆਪ ਜੀ ਨੇ ਕਿਹਾ ਕਿ ਕੁਕਰਮਾਂ ਨੂੰ ਧਾਰਮਕ ਨਾਮ ਦੇਣ ਨਾਲ ‘ਸੁਕਰਮ’ (ਚੰਗੇ ਕੰਮ) ਨਹੀਂ ਬਣ ਜਾਂਦੇ।

ਪ੍ਰ.270 ਅਸਮ (ਕਾਮਰੂਪ) ਵਿਖੇ ਜਾਦੂਗਰਨੀਆਂ ਦੀ ਆਗੂ ਕੌਣ ਸੀ ਜਿਸਨੇ ਗੁਰੂ ਨਾਨਕ ਸਾਹਿਬ ਨੂੰ ਭਰਮਾਉਣਾ ਚਾਹਿਆ ?

ਉੱਤਰ ਨੂਰ ਸ਼ਾਹ (ਅਸਲ ਨਾਮ ਨੂਰ ਉਨਿਸਾ)।

ਪ੍ਰ.271 ਜਾਦੂਗਰਨੀ ਨੂਰ ਸ਼ਾਹ ਨੇ ਗੁਰੂ ਜੀ ਨੂੰ ਕਿਸ ਤਰ੍ਹਾਂ ਦਾ ਲਾਲਚ ਦੇ ਕੇ ਵਸ ਕਰਨ ਦਾ ਯਤਨ ਕੀਤਾ ?

ਉੱਤਰ ਮਾਇਆ ਦਾ। ਨੂਰ ਸ਼ਾਹ ਦੀਆਂ ਨੌਕਰਾਣੀਆਂ ਨੇ ਮੋਤੀ, ਹੀਰੇ, ਸੋਨਾ, ਰੁਪਏ, ਕੀਮਤੀ ਪੁਸ਼ਾਕਾਂ ਅਤੇ ਹੋਰ ਬਹੁਤ ਸਾਰੀਆਂ ਕੀਮਤੀ ਚੀਜਾਂ ਕੋਲ ਲਿਆ ਕੇ ਰੱਖੀਆਂ ਤੇ ਗੁਰੂ ਜੀ ਨੇ ਵਾਪਸ ਕਰ ਦਿੱਤੀਆਂ।

ਪ੍ਰ.272 ਜਾਦੂਗਰਨੀ ਨੂਰ ਸ਼ਾਹ ’ਤੇ ਗੁਰੂ ਜੀ ਦੀ ਅਸੀਸ ਤੇ ਉਪਦੇਸ਼ ਦਾ ਕੀ ਅਸਰ ਹੋਇਆ ?

ਉੱਤਰ ਨੂਰ ਉਨਿਸਾ (ਨੂਰ ਸ਼ਾਹ) ਇਤਨੀ ਸੁਧਰੀ ਕਿ ਹੱਥੀਂ ਮਜਦੂਰੀ ਕਰਕੇ ਪੈਸੇ ਕਮਾਏ ਅਤੇ ਕਿਰਤ ਕਮਾਈ ਵਿਚੋਂ ਚਾਵਲ ਖਰੀਦ ਕੇ ਖਿਚੜੀ ਬਣਾ ਕੇ ਗੁਰੂ ਜੀ ਨੂੰ ਛਕਾਈ।

ਪ੍ਰ.273 ਧਨਪੁਰ (ਅਸਮ) ਦੀ ਪ੍ਰਸਿੱਧ ਜਾਦੂਗਰਨੀ ਨੂਰ ਸ਼ਾਹ ਦੇ ਘਰ ਦੀ ਥਾਂ ਕਿਹੜਾ ਗੁਰਦੁਆਰਾ ਸਥਾਪਿਤ ਹੈ ?

ਉੱਤਰ ਨੂਰ ਸ਼ਾਹ ਨੂੰ ਸਿੱਧੇ ਰਾਹ ਪਾਇਆ ਤੇ ਉਸਦਾ ਘਰ ਹੀ ਧਰਮਸਾਲ ਬਣੀ, ਜਿੱਥੇ ਅੱਜਕਲ੍ਹ ‘ਗੁਰਦੁਆਰਾ ਬਰਛਾ ਸਾਹਿਬ’ ਸਥਾਪਿਤ ਹੈ।

ਪ੍ਰ.274 ਭੂਮੀਆ ਚੋਰ ਦਾ ਬਾਬਾ ਨਾਨਕ ਜੀ ਨਾਲ ਮੇਲ ਕਿੱਥੇ ਹੋਇਆ ਸੀ ?

ਉੱਤਰ ਅਸਮ ਵਿਖੇ।

ਪ੍ਰ.275 ਭੂਮੀਆ ਚੋਰ ਨੂੰ ਗੁਰੂ ਨਾਨਕ ਜੀ ਨੇ ਕਿਹੜੇ ਤਿੰਨ ਬਚਨ ਕਹੇ ਸਨ?

ਉੱਤਰ i) ਸੱਚ ਬੋਲਣਾ। ii) ਲੂਣ ਖਾ ਕੇ ਹਰਾਮ ਨਾ ਕਰੀਂ।
iii) ਗਰੀਬ ਮਾਰ ਨਾ ਕਰੀਂ।

ਪ੍ਰ.276 ਅਸਮ ਦੇ ਵੱਖ-ਵੱਖ ਨਗਰਾਂ ਵਿਚ ਧਰਮ ਪ੍ਰਚਾਰ ਕਰਨ ਮਗਰੋਂ ਗੁਰੂ ਜੀ ਕਿਸ ਪ੍ਰਾਂਤ ’ਚ ਦਾਖਲ ਹੋਏ ?

ਉੱਤਰ ਬੰਗਾਲ।

ਪ੍ਰ.277 ਬੰਗਾਲ ਵਿਖੇ ਕਿਸ ਦੀ ਪੂਜਾ ਵਧੇਰੇ ਕੀਤੀ ਜਾਂਦੀ ਸੀ ?

ਉੱਤਰ ਦੁਰਗਾ ਦੇਵੀ ਦੀ (ਦੁਰਗਾ, ਸ਼ਿਵ ਦੀ ਪਤਨੀ ਹੈ ਅਤੇ ਇਸਦੇ ਕਈ ਨਾਮ ਹਨ - ਸ਼ਿਵਾ, ਪਾਰਬਤੀ, ਸਤੀ, ਕਾਲੀ ਆਦਿ)।

ਪ੍ਰ.278 ਢਾਕੇ ਵਿਚ ਦੁਰਗਾ ਦਾ ਕਿਹੜਾ ਪ੍ਰਸਿੱਧ ਮੰਦਰ ਹੈ ?

ਉੱਤਰ ਢਾਕੇਸ਼ਵਰੀ।

ਪ੍ਰ.279 ਗੁਰੂ ਨਾਨਕ ਸਾਹਿਬ ਨੇ ਢਾਕਾ ਵਿਖੇ ਕਿਸ ਕਰਮਕਾਂਡ ਦਾ ਵਿਰੋਧ ਕੀਤਾ?

ਉੱਤਰ ਗੁਰੂ ਜੀ ਦੁਰਗਾ ਪੂਜਾ ਦੇ ਦਿਨਾਂ ਵਿਚ ਇਥੇ ਪੁੱਜੇ ਸਨ। ਉਨ੍ਹਾਂ ਨੇ ਝੋਟੇ ਅਤੇ ਹੋਰ ਪਸ਼ੂਆਂ ਦੀ ਬਲੀ ਦੇਣ ਦਾ ਵਿਰੋਧ ਕੀਤਾ।

ਪ੍ਰ.280 ਢਾਕਾ ਵਿਖੇ ਕਿਸ ਥਾਂ 'ਤੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ?

ਉੱਤਰ ਗੁਰਦੁਆਰਾ ਨਾਨਕਸ਼ਾਹੀ (ਢਾਕਾ ਯੂਨੀਵਰਸਟੀ ਦੇ ਕੈਂਪਸ ਵਿਚ) ਅਤੇ ਗੁਰਦੁਆਰਾ ਚੰਦਰਕੋਣਾ, ਜ਼ਿਲ੍ਹਾ ਮੇਦਨੀਪੁਰ।

ਪ੍ਰ.281 ਢਾਕੇ ਤੋਂ ਗੁਰੂ ਜੀ ਨੇ ਕਿਹੜੇ ਭਗਤ ਜੀ ਦੇ ਕਿੰਨੇ ਸ਼ਬਦ ਪ੍ਰਾਪਤ ਕੀਤੇ?

ਉੱਤਰ ਭਗਤ ਜੈ ਦੇਵ ਜੀ - 2 ਸ਼ਬਦ
(1 ਸ਼ਬਦ ਰਾਗ ਗੂਜਰੀ ਤੇ 1 ਸ਼ਬਦ ਰਾਗ ਮਾਰੂ)।

ਪ੍ਰ.282 ਬਾਬੇ ਨਾਨਕ ਨੇ ਢਾਕਾ ਵਿਖੇ ਕਿਹੜਾ ਸ਼ਬਦ ਉਚਾਰਿਆ ਸੀ ?

ਉੱਤਰ ਮਨੁ ਕੁੰਚਰੁ ਕਾਇਆ ਉਦਿਆਨੈ। ਗੁਰੁ ਅੰਕਸੁ ਸਚੁ ਸਬਦੁ ਨੀਸਾਨੈ।।

(ਗਉੜੀ ਗੁਆਰੇਰੀ ਮ. ੧, ਅੰਗ-੨੨੧)

ਪ੍ਰ.283 ਗੁਰੂ ਨਾਨਕ ਸਾਹਿਬ ਨੇ ਅਖੌਤੀ ਨੀਚ ਜਾਤਾਂ ਵਾਲੇ ਬੰਦਿਆਂ ਦੇ ਹੱਕ ਵਿਚ ਕੀ ਕਿਹਾ ?

ਉੱਤਰ ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।।
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥

(ਸਿਰੀਰਾਗੁ, ਅੰਗ-੧੫)

ਪ੍ਰ.284 ਮੁਲਤਾਨ ਦਾ ਕਿਹੜਾ ਵੱਡਾ ਮੁਸਲਮਾਨੀ ਪੀਰ ਜੋ ਬਾਬਾ ਨਾਨਕ ਦੇ ਦਰਸ਼ਨਾਂ ਅਤੇ ਗਿਆਨ ਗੋਸ਼ਟੀ ਲਈ ਆਇਆ ਸੀ ?

ਉੱਤਰ ਪੀਰ ਬਹਾਉਦੀਨ।

ਪ੍ਰ.285 ਗੁਰੂ ਨਾਨਕ ਜੀ ਦੇ ਜਨਮ ਸਮੇਂ ਕਿਹੜੇ-ਕਿਹੜੇ ਧਾਰਮਕ ਆਗੂ ਪ੍ਰਸਿੱਧ ਸਨ?

ਉੱਤਰ ਤਿੰਨ ਕਿਸਮ ਦੇ - ਬ੍ਰਾਹਮਣ, ਕਾਜੀ ਅਤੇ ਯੋਗੀ।

ਪ੍ਰ.286 ਗੁਰੂ ਨਾਨਕ ਜੀ ਦੇ ਧਰਮ ਪ੍ਰਚਾਰ ਦੌਰੇ ਦੌਰਾਨ ਇਕ ਪਿੰਡ ਵਾਲਿਆਂ ਨੇ ਉਨ੍ਹਾਂ ਨੂੰ ਪੱਥਰ ਮਾਰੇ ਅਤੇ ਬੁਰਾ-ਭਲਾ ਕਿਹਾ, ਗੁਰੂ ਜੀ ਨੇ ਕੀ ਬਚਨ ਕੀਤੇ?

ਉੱਤਰ ਵਸਦੇ ਰਹੋ।

ਪ੍ਰ.287 ਗੁਰੂ ਜੀ ਦੇ ਧਰਮ ਪ੍ਰਚਾਰ ਫੇਰੀ ਸਮੇਂ ਇਕ ਪਿੰਡ ਵਾਲਿਆਂ ਨੇ ਉਨ੍ਹਾਂ ਦਾ ਬਹੁਤ ਸਤਿਕਾਰ ਕੀਤਾ, ਗੁਰੂ ਜੀ ਨੇ ਕੀ ਬਚਨ ਕੀਤੇ ?

ਉੱਤਰ ਉਜੜ ਜਾਵੋ।

ਪ੍ਰ.288 ਬਾਲਕ ਬੂੜਾ ਦਾ ਨਾਂ ਬਾਬਾ ਬੁੱਢਾ ਕਿਵੇਂ ਪ੍ਰਚਲਿਤ ਹੋਇਆ ?

ਉੱਤਰ ਜਦ ਗੁਰੂ ਨਾਨਕ ਸਾਹਿਬ ਨੇ ਪੁੱਛਿਆ ਕਿ ਤੇਰਾ ਨਾਂ ਕੀ ਹੈ, ਜੁਆਬ ਮਿਲਿਆ ਕਿ ਬੂੜਾ। ਪਰ ਤੂੰ ਤਾਂ ਛੋਟੀ ਉਮਰ ਦਾ ਤੇ ਗੱਲਾਂ ਸਿਆਣਿਆਂ ਵਾਲੀਆਂ ਕਰਦਾ ਹੈਂ। ਉਦੋਂ ਗੁਰੂ ਜੀ ਨੇ ਕਿਹਾ ਤੇਰਾ ਨਾਂ ਬੂੜਾ ਨਹੀਂ ਬੁੱਢਾ ਹੋਣਾ ਚਾਹੀਦਾ ਹੈ। ਫਿਰ ਬਾਬਾ ਬੁੱਢਾ ਜੀ ਨਾਂ ਨਾਲ ਜਾਣੇ ਜਾਣ ਲੱਗ ਪਏ।

ਪ੍ਰ.289 ਗੁਰੂ ਨਾਨਕ ਸਾਹਿਬ ਨੇ 'ਸੱਚੀ ਆਰਤੀ' ਦਾ ਉਪਦੇਸ਼ ਕਿੱਥੇ ਦਿੱਤਾ ?

ਉੱਤਰ ਜਗਨਨਾਥ ਪੁਰੀ (ਉੜੀਸਾ) ਵਿਖੇ।

ਪ੍ਰ.290 ਜਗਨਨਾਥ ਪੁਰੀ ਵਿਖੇ ਪ੍ਰਚਲਤ ਆਰਤੀ ਦੇ ਖੰਡਨ ਲਈ ਗੁਰੂ ਜੀ ਨੇ ਉੱਥੇ ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।।

(ਧਨਾਸਰੀ ਰਾਗ, ਅੰਗ-੬੬੩)

ਪ੍ਰ.291 ਜਿੱਥੇ ਗੁਰੂ ਜੀ ਨੇ ਸੱਚੀ ਆਰਤੀ ਕਰਨ ਦਾ ਉਪਦੇਸ਼ ਦਿੱਤਾ, ਉੱਥੇ ਕਿਹੜਾ ਗੁਰਦੁਆਰਾ ਸੁਸ਼ੋਭਿਤ ਹੈ ?

ਉੱਤਰ ਗੁਰਦੁਆਰਾ ਆਰਤੀ ਸਾਹਿਬ, ਜਗਨਨਾਥ ਪੁਰੀ (ਉੜੀਸਾ)।

ਪ੍ਰ.292 ਜਗਨਨਾਥ ਪੁਰੀ ਵਿਖੇ ਬਾਬਾ ਨਾਨਕ ਨੇ ਸਾਨੂੰ ਕੀ ਸਿੱਖਿਆ ਦਿੱਤੀ ?

ਉੱਤਰ ਜਗਨਨਾਥ ਤਾਂ ਪ੍ਰਭੂ ਆਪ ਹੀ ਹੈ ਜੋ ਸਾਰੇ ਜਗਤ ਦਾ ਮਾਲਕ ਹੈ, ਉਸਦਾ ਕੋਈ ਸ਼ਰੀਰ ਨਹੀਂ। ਉਹ ਤਾਂ ਸਭ ਜੀਵਾਂ ਵਿਚ ਅਤੇ ਹਰ ਥਾਂ ਵਿਆਪਕ ਹੈ। ਵਿਖਾਵੇ ਦੀ ਆਰਤੀ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ। ਪ੍ਰਭੂ ਦੇ ਹੁਕਮ ਨੂੰ ਸਮਝਣਾ ਅਤੇ ਉਸਦੇ ਭਾਣੇ ਵਿਚ ਰਹਿਣਾ ਹੀ ਸੱਚੀ ਆਰਤੀ ਹੈ।

ਪ੍ਰ.293 ਗੁਰੂ ਜੀ ਨੇ ਜਗਨਨਾਥ ਪੁਰੀ ਵਿਖੇ ਕਿਸ ਪਾਂਡੇ ਦਾ ਪਾਜ ਉਘਾੜਿਆ ਸੀ?

ਉੱਤਰ ਕਲਿਯੁਗੀ ਪਾਂਡਾ।

ਪ੍ਰ.294 ਕਲਿਯੁਗੀ ਪਾਂਡਾ, ਲੋਕਾਂ ਨੂੰ ਠੱਗਣ ਲਈ ਕੀ-ਕੀ ਪਾਖੰਡ ਕਰਦਾ ਸੀ?

ਉੱਤਰ ਸਮਾਧੀ ਲਾ ਕੇ ਆਪਣੇ ਅੱਗੇ ਇਕ ਗੜਵਾ ਰੱਖਦਾ, ਜਿਸ ਵਿਚ ਲੋਕ ਪੈਸੇ ਪਾਉਂਦੇ। ਕਦੀ ਅੱਖਾਂ ਬੰਦ ਕਰ ਲੈਂਦਾ-ਕਦੇ ਖੋਲ ਲੈਂਦਾ ਅਤੇ ਕਹਿੰਦਾ ਕਿ ਮੈਨੂੰ ਸਵਰਗ ਵਿਚ ਭਗਵਾਨ ਦੇ ਦਰਸ਼ਨ ਹੋ ਰਹੇ ਹਨ।

ਪ੍ਰ.295 'ਕਲਿਯੁਗੀ ਪਾਂਡਾ' ਲੋਕਾਂ ਨੂੰ ਕੀ ਕਰਨ ਲਈ ਕਹਿੰਦਾ ?

ਉੱਤਰ ਕਲਿਯੁਗੀ ਪਾਂਡਾ ਲੋਕਾ ਨੂੰ ਕਹਿੰਦਾ, 'ਤੁਸੀਂ ਵੀ ਅੱਖਾਂ ਬੰਦ ਕਰਕੇ ਸਵਰਗ ਦਾ ਧਿਆਨ ਧਰੋ। ਤੁਹਾਨੂੰ ਵੀ ਮੈਂ ਰੱਬ ਦੇ ਦਰਸ਼ਨ ਕਰਾਉਂਦਾ ਹਾਂ।'

ਪ੍ਰ.296 ਗੁਰੂ ਨਾਨਕ ਸਾਹਿਬ ਜੀ ਨੇ 'ਕਲਿਯੁਗੀ ਪਾਂਡੇ' ਦਾ ਪਾਖੰਡ ਦੇਖ ਕੇ ਭਾਈ ਮਰਦਾਨੇ ਨੂੰ ਕੀ ਕਰਨ ਲਈ ਕਿਹਾ ?

ਉੱਤਰ ਪਾਂਡੇ ਦਾ ਗੜਵਾ ਚੁੱਕ ਕੇ ਝਾੜੀਆਂ ਪਿੱਛੇ ਲੁਕਾਉਣ ਲਈ ਕਿਹਾ।

ਪ੍ਰ.297 ਅਪਣਾ ਗੜਵਾ ਗੁੰਮ ਦੇਖ ਕੇ ਜਦੋਂ ਪਾਂਡਾ ਕ੍ਰੋਧਿਤ ਹੋਇਆ ਤਾਂ ਗੁਰੂ ਜੀ ਨੇ ਉਸਨੂੰ ਕੀ ਕਿਹਾ ?

ਉੱਤਰ ਗੁਰੂ ਜੀ ਨੇ ਕਿਹਾ, 'ਪੰਡਤ ਜੀ, ਤੁਹਾਨੂੰ ਤਾਂ ਤਿੰਨਾਂ ਲੋਕਾਂ ਦੇ ਦਰਸ਼ਨ ਹੋ ਜਾਂਦੇ ਹਨ। ਤੁਸੀਂ ਆਪ ਹੀ ਨਜ਼ਰ ਮਾਰੋ, ਸ਼ਾਇਦ ਤੁਹਾਡਾ ਗੜਵਾ ਵੀ ਮਿਲ ਜਾਵੇ।

ਪ੍ਰ.298 'ਕਲਿਯੁਗੀ ਪਾਂਡੇ' ਵਾਲੀ ਸਾਖੀ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ ?

ਉੱਤਰ ਜੋ ਪਖੰਡੀ ਸਾਧ, ਕਲਿਯੁਗੀ ਪਾਂਡੇ ਵਾਂਗ ਸਮਾਧੀਆਂ ਲਾ ਕੇ ਪਾਖੰਡ ਕਰਦੇ ਹਨ, ਉਨ੍ਹਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਪ੍ਰਭੂ ਦਾ ਨਾਮ ਜੱਪਣਾ ਅਤੇ ਸ਼ੁਭ ਕਰਮ ਕਰਨੇ ਹੀ ਸੱਚਾ ਧਰਮ ਹੈ।

ਪ੍ਰ.299 ਗੁਰੂ ਨਾਨਕ ਸਾਹਿਬ ਨੇ ਕਲਿਯੁਗੀ ਪਾਂਡੇ ਅਤੇ ਹੋਰ ਭੇਖੀ/ਪਖੰਡੀ ਸਾਧਾਂ ਨੂੰ ਸਮਝਾਉਣ ਲਈ ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ।
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ।

(ਧਨਾਸਰੀ ਰਾਗ, ਅੰਗ-੬੬੨)

ਪ੍ਰ.300 ਗੁਰੂ ਨਾਨਕ ਜੀ ਦੇ ਨਾਂ ਤੇ ਬਣੀਆਂ ਯੂਨੀਵਰਸਟੀਆਂ ਕਿੱਥੇ-ਕਿੱਥੇ ਹਨ?

ਉੱਤਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ (ਪੰਜਾਬ), ਗੁਰੂ ਨਾਨਕ ਦੇਵ ਯੂਨੀਵਰਸਿਟੀ (ਨਨਕਾਣਾ ਸਾਹਿਬ-ਪਾਕਿਸਤਾਨ),

ਪ੍ਰ.301 ਗੁਰੂ ਨਾਨਕ ਸਾਹਿਬ ਨੇ ਕਿਸ ਕੋਲੋਂ ਮਰਦਾਨੇ ਨੂੰ ਤੇਲ ਦੇ ਕੜਾਹੇ ਵਿਚ ਪਾਉਣ ਸਮੇਂ ਬਚਾਇਆ ਸੀ ?

ਉੱਤਰ ਕੌਡਾ ਰਾਖਸ਼।

ਪ੍ਰ.302 ਗੁਰੂ ਜੀ ਨੇ ਮਰਦਾਨੇ ਨੂੰ ਕਿਸ ਸਥਾਨ 'ਤੇ ਤੇਲ ਦੇ ਕੜਾਹੇ ਵਿਚ ਪਾਉਣ ਤੋਂ ਬਚਾਇਆ ?

ਉੱਤਰ ਜਬਲਪੁਰ (ਮੱਧ ਪ੍ਰਦੇਸ਼)।

ਪ੍ਰ.303 ਕੌਡੇ ਰਾਖਸ਼ ਨੇ ਪਹਿਲੀ ਵਾਰੀ ਗੁਰੂ ਨਾਨਕ ਪਾਸੋਂ ਪਿਆਰ ਭਰੇ ਸ਼ਬਦ ਸੁਣੇ ਤਾਂ ਉਸਨੇ ਕੀ ਪ੍ਰਣ ਕੀਤਾ ਸੀ ?

ਉੱਤਰ ਕੌਡੇ ਰਾਖਸ਼ ਨੇ ਇਨਸਾਨੀ ਕਰਮ ਅਪਨਾਉਣ ਦਾ ਪ੍ਰਣ ਕੀਤਾ।

ਪ੍ਰ.304 ਮਥੁਰਾ ਵਿਖੇ ਗੁਰੂ ਜੀ ਨੇ ਬ੍ਰਾਹਮਣਾਂ ਅਤੇ ਆਮ ਲੋਕਾਂ ਨੂੰ ਕੀ ਉਪਦੇਸ਼ ਦਿੱਤਾ ?

ਉੱਤਰ ਗੁਰੂ ਜੀ ਨੇ ਸਮਝਾਇਆ ਕਿ 'ਕਲਿਯੁਗ' ਨਾਮ ਦੀ ਕੋਈ ਚੀਜ਼ ਨਹੀਂ ਜਿਹੜੇ ਲੋਕ ਭੈੜੇ ਕੰਮ ਤਾਂ ਆਪ ਕਰਦੇ ਹਨ ਤੇ ਇਸ ਨੂੰ ਕਲਿਯੁਗ ਦਾ ਪ੍ਰਭਾਵ ਦੱਸਦੇ ਹਨ, ਉਹ ਲੋਕਾਂ ਨੂੰ ਮੂਰਖ ਬਣਾਉਂਦੇ ਹਨ।

ਪ੍ਰ.305 ਗੁਰੂ ਨਾਨਕ ਜੀ ਨੇ ਸਭ ਤੋਂ ਪਹਿਲੀ ਧਰਮਸਾਲ ਕਿੱਥੇ ਕਾਇਮ ਕੀਤੀ ?

ਉੱਤਰ ਪਿੰਡ-ਤੁਲੰਬਾ, ਜ਼ਿਲ੍ਹਾ-ਮੁਲਤਾਨ (ਪਾਕਿਸਤਾਨ) ਵਿਖੇ ਸੱਜਣ ਠੱਗ ਦੇ ਰਿਹਾਇਸ਼ੀ ਸਥਾਨ 'ਤੇ, ਜੋ ਉੱਥੇ ਅੱਜ ਤਕ ਕਾਇਮ ਹੈ।

ਪ੍ਰ.306 ਪੱਖੋਕੇ ਰੰਧਾਵੇ ਵਿਚ ਭਾਈ ਮੂਲਾ ਜੀ ਦਾ ਵਿਰੋਧ ਕਿਸਨੇ ਕੀਤਾ ?

ਉੱਤਰ ਉਨ੍ਹਾਂ ਦੇ ਮਿੱਤਰ ਕਰੋੜੀ ਮੱਲ ਨੇ।

ਪ੍ਰ.307 ਭਾਈ ਮੂਲਾ ਜੀ (ਭਾਈ ਮੂਲ ਚੰਦ ਜੀ - ਗੁਰੂ ਨਾਨਕ ਸਾਹਿਬ ਦੇ ਸਹੁਰਾ) ਕੀ ਕੰਮ ਕਰਦੇ ਸਨ ?

ਉੱਤਰ ਪੱਖੋਕੇ ਰੰਧਾਵੇ ਦੇ ਪਟਵਾਰੀ ਸਨ।

ਪ੍ਰ.308 ਗੁਰੂ ਜੀ ਨੂੰ ਕਿਸਨੇ ਕਿਹਾ ਕਿ ਇਹ ਫਕੀਰਾਂ ਵਾਲੇ ਕਪੜੇ ਜੋ ਤੂੰ ਪਾਏ ਹਨ ਲਾਹ ਦੇ ਅਤੇ ਨਵੇਂ ਸੁਹਣੇ ਕਪੜੇ ਮੈਂ ਲੈ ਕੇ ਆਈ ਹਾਂ, ਇਹ ਪਾ ਲੈ?

ਉੱਤਰ ਮਾਤਾ ਤ੍ਰਿਪਤਾ ਜੀ ਨੇ।

ਪ੍ਰ.309 ਗੁਰੂ ਜੀ ਦਾ ਪਹਿਲੀ ਧਰਮ ਪ੍ਰਚਾਰ ਯਾਤਰਾ ਕਾਰਣ ਕਿੰਨੇ ਸਾਲ ਬਾਅਦ ਅਤੇ ਕਿੱਥੇ ਪਰਿਵਾਰ ਨਾਲ ਮਿਲਾਪ ਹੋਇਆ ?

ਉੱਤਰ ਲਗਭਗ 9 ਸਾਲ ਬਾਅਦ ਤਲਵੰਡੀ ਤੋਂ ਪੱਖੋਕੇ ਰੰਧਾਵਾ ਆਪਣੇ ਪਰਿਵਾਰ ਨੂੰ ਮਿਲਣ ਗਏ।

ਪ੍ਰ.310 ਗੁਰੂ ਨਾਨਕ ਸਾਹਿਬ ਨੇ ਕਿਹੜਾ ਸ਼ਹਿਰ ਵਸਾਇਆ ਸੀ ?

ਉੱਤਰ ਕਰਤਾਰਪੁਰ ਸਾਹਿਬ (ਪਾਕਿਸਤਾਨ)।

ਪ੍ਰ.311 ਕਰਤਾਰਪੁਰ ਸ਼ਹਿਰ ਵਸਾਉਣ ਲਈ ਜਮੀਨ ਕਿਸਨੇ ਦਿੱਤੀ ਸੀ ?

ਉੱਤਰ ਲਾਹੌਰ ਦੇ ਭਾਈ ਕਰੋੜੀ ਮੱਲ (ਭਾਈ ਕਰੋੜੀਆ)।

ਪ੍ਰ.312 ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਸ਼ਹਿਰ ਕਦੋਂ ਵਸਾਇਆ ?

ਉੱਤਰ 1509 ਈ. ਵਿੱਚ। (ਆਪਣੀ ਪਹਿਲੀ ਉਦਾਸੀ ਤੋਂ ਬਾਅਦ)

ਪ੍ਰ.313 ਕਰਤਾਰਪੁਰ ਨਗਰ ਕਿਸ ਨਦੀ ਦੇ ਕੰਢੇ 'ਤੇ ਬਣਿਆ ਹੈ ?

ਉੱਤਰ ਰਾਵੀ ਨਦੀ ਦੇ ਕੰਢੇ 'ਤੇ।

ਪ੍ਰ.314 ਗੁਰੂ ਨਾਨਕ ਸਾਹਿਬ ਨੇ ਦੂਜੀ ਉਦਾਸੀ ਕਦੋਂ ਕੀਤੀ ?

ਉੱਤਰ 1510 ਈ. ਤੋਂ 1515 ਈ. ਤੱਕ।

ਪ੍ਰ.315 ਦੂਜੀ ਉਦਾਸੀ ਦੌਰਾਨ ਬਾਬਾ ਨਾਨਕ ਕਿੱਥੇ-ਕਿੱਥੇ ਗਏ, ਮੁੱਖ ਅਸਥਾਨਾਂ ਦੇ ਨਾਂ ਦੱਸੋ ?

ਉੱਤਰ ਬੀਕਾਨੇਰ, ਚਿਤੌੜਗੜ੍ਹ, ਉਜੈਨ, ਨਾਂਦੇੜ, ਇੰਦੌਰ, ਹੈਦਰਾਬਾਦ, ਮਦਰਾਸ, ਪਾਂਡੀਚੇਰੀ, ਲੰਕਾ ਆਦਿ।

ਪ੍ਰ.316 ਗੁਰੂ ਨਾਨਕ ਸਾਹਿਬ ਨੇ ਕਿੰਨੀਆਂ ਉਦਾਸੀਆਂ (ਧਰਮ ਪ੍ਰਚਾਰ ਫੇਰੀ) ਅਤੇ ਕਿਹੜੀ-ਕਿਹੜੀ ਦਿਸ਼ਾ ਵੱਲ ਕੀਤੀਆਂ ਸਨ ?

ਉੱਤਰ 4 (ਚਾਰ)। ਪਹਿਲੀ ਉਦਾਸੀ - ਪੂਰਬ ਵੱਲ, ਦੂਜੀ - ਦੱਖਣ, ਤੀਜੀ - ਉੱਤਰ ਅਤੇ ਚੌਥੀ - ਪੱਛਮ ਦਿਸ਼ਾ ਵੱਲ ਕੀਤੀ ਸੀ।

ਪ੍ਰ.317 ਪੁਸ਼ਕਰ (ਰਾਜਸਥਾਨ) ਤੀਰਥ 'ਤੇ ਜਾ ਕੇ ਬਾਬਾ ਨਾਨਕ ਨੇ ਕਿਹੜੇ ਕਰਮਕਾਂਡਾਂ ਦਾ ਖੰਡਨ ਕੀਤਾ ?

ਉੱਤਰ ਪੁਸ਼ਕਰ ਤੀਰਥ 'ਤੇ ਜਾ ਕੇ ਲੋਕਾਂ ਨੂੰ ਪੁੰਨ-ਦਾਨ ਅਤੇ ਤੀਰਥ ਇਸ਼ਨਾਨ ਆਦਿ ਕਰਮਕਾਂਡਾਂ ਤੋਂ ਹਟਾਇਆ।

ਪ੍ਰ.318 ਪੁਸ਼ਕਰ ਤੀਰਥ 'ਤੇ ਜਾ ਕੇ ਗੁਰੂ ਜੀ ਨੇ ਕੀ ਸਿੱਖਿਆ ਦਿੱਤੀ ?

ਉੱਤਰ ਸਤਿਗੁਰੂ ਹੀ ਸੱਚਾ ਤੀਰਥ ਹੈ। ਉਸਦੀ ਸਿੱਖਿਆ ਰੂਪੀ ਨਦੀ ਵਿਚੋਂ ਇਸ਼ਨਾਨ ਕਰਕੇ ਹੀ ਜੀਵ ਆਪਣਾ ਲੋਕ ਤੇ ਪਰਲੋਕ ਸੰਵਾਰ ਸਕਦੇ ਹਨ।

ਪ੍ਰ.319 ਦੂਜੀ ਉਦਾਸੀ ਦੌਰਾਨ ਬਾਬਾ ਨਾਨਕ ਵਧੇਰੇ ਕਿਨ੍ਹਾਂ ਤੀਰਥਾਂ 'ਤੇ ਗਏ ?

ਉੱਤਰ ਬੋਧ ਅਤੇ ਜੈਨ ਧਰਮ ਨਾਲ ਸੰਬੰਧਤ ਤੀਰਥਾਂ 'ਤੇ।

ਪ੍ਰ.320 ਗੁਰੂ ਜੀ ਆਪਣੀ ਧਰਮ ਪ੍ਰਚਾਰ ਯਾਤਰਾ ਦੌਰਾਨ ਸਿਰਸਾ ਪੁੱਜੇ ਤਾਂ ਉਨ੍ਹਾਂ ਨੇ ਕੀ ਵੇਖਿਆ ?

ਉੱਤਰ ਉੱਥੇ ਪੀਰਾਂ ਦੇ ਅਸਰ-ਰਸੂਖ ਕਰਕੇ ਅਨੇਕ ਹਿੰਦੂ, ਮੁਸਲਮਾਨ ਬਣ ਚੁੱਕੇ ਸਨ। ਇਹ ਪੀਰ ਲੋਕਾਂ ਨੂੰ ਬਹਿਸ਼ਤ (ਸਵਰਗ) ਦਾ ਲਾਲਚ ਦੇ ਕੇ ਰੋਜ਼ੇ ਰੱਖਣ ਦੀ ਪ੍ਰੇਰਣਾ ਦਿੰਦੇ ਸਨ।

ਪ੍ਰ.321 ਗੁਰੂ ਜੀ ਨੇ ਉਦਾਸੀ ਦੌਰਾਨ ਸਿਰਸਾ ਵਿਖੇ ਲੋਕਾਂ ਨੂੰ ਕੀ ਉਪਦੇਸ਼ ਦਿੱਤਾ?

ਉੱਤਰ ਮਨੁਖਾ ਜੀਵਨ ਦਾ ਮਨੋਰਥ ਪ੍ਰਭੂ ਨਾਲ ਪ੍ਰੀਤ ਪਾਉਣਾ ਹੈ। ਸਵਰਗ ਦੀ ਪ੍ਰਾਪਤੀ ਕਰਨਾ ਨਹੀਂ। ਪ੍ਰਭੂ ਪ੍ਰੀਤ ਲਈ ਵਰਤਾਂ-ਰੋਜ਼ਿਆਂ ਦੀ ਕੋਈ ਲੋੜ ਨਹੀਂ।

ਪ੍ਰ.322 ਭੱਟ ਵਹੀ ਮੁਤਾਬਕ ਗੁਰੂ ਨਾਨਕ ਜੀ ਸਿਰਸਾ ਵਿਖੇ ਕਿੰਨਾਂ ਸਮਾਂ ਰਹੇ?

ਉੱਤਰ ਲਗਭਗ 4 ਮਹੀਨੇ।

ਪ੍ਰ.323 ਸਿਰਸਾ (ਹਰਿਆਣਾ) ਵਿਖੇ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਇਤਿਹਾਸਕ ਗੁਰਦੁਆਰੇ ਕਿਹੜੇ ਹਨ ?

ਉੱਤਰ ਗੁਰਦੁਆਰਾ ਗੁਰੂ ਨਾਨਕ ਸਾਹਿਬ (ਡੱਬਵਾਲੀ ਰੋਡ) ਅਤੇ ਗੁ. ਚਿੱਲਾ ਸਾਹਿਬ (ਨਹੌਰੀਆਂ ਬਾਜ਼ਾਰ)।

ਪ੍ਰ.324 ਗੁਰੂ ਜੀ ਨੇ ਰੁਹੇਲਖੰਡ (ਉੱਤਰ ਪ੍ਰਦੇਸ਼) ਵਿਖੇ ਰੁਹੇਲੀਆਂ ਨੂੰ ਕਿਹੜੀ ਪ੍ਰਥਾ ਤੋਂ ਹਟਾਇਆ ਸੀ ?

ਉੱਤਰ ਗੁਲਾਮੀ ਪ੍ਰਥਾ ਤੋਂ।

ਪ੍ਰ.325 ਬਿੰਦਰਾਬਨ ਵਿਖੇ ਬਾਬਾ ਨਾਨਕ ਨੇ ਲੋਕਾਂ ਨੂੰ ਕੀ ਸਮਝਾਇਆ ?

ਉੱਤਰ ਬਿੰਦਰਾਬਨ ਵਿਖੇ ਸ੍ਰੀ ਕ੍ਰਿਸ਼ਣ ਜੀ ਰਾਸ ਲੀਲਾ ਰਚਾਂਦੇ ਸਨ। ਉਥੇ ਲੋਕੀਂ ਰਾਸਾਂ ਪਾਂਦੇ ਸਨ ਤੇ ਇਹ ਹੀ ਧਰਮ ਸਮਝਦੇ ਸਨ। ਗੁਰੂ ਜੀ ਨੇ ਸਮਝਾਇਆ ਕਿ ਰਾਸਾਂ ਧਰਮ ਤੋਂ ਦੂਰ ਲੈ ਜਾਂਦੀਆਂ ਹਨ। ਇਹ ਕੇਵਲ ਆਪਣੇ ਪੇਟ ਲਈ ਨੱਚਦੇ-ਟੱਪਦੇ ਹਨ। ਇਹ ਤਾਂ ਸਿਰਫ ਮਨ ਦਾ ਚਾਉ ਹੈ। ਇਸ ਨਾਲ ਪ੍ਰਭੂ ਨਾਲ ਪਿਆਰ ਨਹੀਂ ਉਪਜਦਾ।

ਪ੍ਰ.326 ਕਿਸ ਗੁਰਦੁਆਰੇ ਨੂੰ 'ਦੱਖਣੀ ਭਾਰਤ ਦਾ ਪੰਜਾ ਸਾਹਿਬ' ਕਿਹਾ ਜਾਂਦਾ ਹੈ?

ਉੱਤਰ ਗੁਰਦੁਆਰਾ ਨਾਨਕ ਝੀਰਾ ਸਾਹਿਬ, ਬਿਦਰ (ਕਰਨਾਟਕ)।

ਪ੍ਰ.327 ਗੁਰੂ ਜੀ ਨੇ ਯੋਗੀ ਭਰਥਰੀ ਨੂੰ ਕਿੱਥੇ ਉਪਦੇਸ਼ ਦਿੱਤਾ ਅਤੇ ਉੱਥੇ ਕਿਹੜਾ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ?

ਉੱਤਰ ਗੁਰਦੁਆਰਾ ਗੁਰੂ ਨਾਨਕ ਘਾਟ ਸਾਹਿਬ, ਉਜੈਨ ਵਿਖੇ।

ਪ੍ਰ.328 ਗੁਰੂ ਜੀ ਨੇ ਅਜਮੇਰ (ਰਾਜਸਥਾਨ) ਵਿਖੇ ਲੋਕਾਂ ਨੂੰ ਕਿਸ ਕੰਮ ਤੋਂ ਵਰਜਿਆ ?

ਉੱਤਰ ਇੱਥੇ ਲੋਕਾਂ ਨੂੰ ਮੁਸਲਮਾਨ ਪੀਰਾਂ-ਫਕੀਰਾਂ ਦੇ ਮਕਬਰਿਆਂ ਦੀ ਪੂਜਾ ਤੋਂ ਵਰਜਿਆ।

ਪ੍ਰ.329 ਨਾਨਕ ਝੀਰਾ ਵਿਖੇ ਕਿਸਨੇ ਪਾਣੀ 'ਤੇ ਆਪਣਾ ਕਬਜ਼ਾ ਕਰਕੇ ਲੋਕਾਂ ਕੋਲੋਂ ਈਨ ਮੰਨਵਾ, ਫਿਰ ਦੀਨ ਵਿਚ ਲੈ ਆਉਂਦਾ ਸੀ ?

ਉੱਤਰ ਸੱਯਦ ਯਕੂਬ ਤੇ ਜਲਾਲਦੀਨ ਨੇ।

ਪ੍ਰ.330 ਬਾਬਾ ਬੁੱਢਾ ਜੀ ਛੋਟੀ ਉਮਰ 'ਚ ਕਿਹੜੇ ਗੁਰੂ ਜੀ ਨੂੰ ਮਿਲੇ ਸਨ ?

ਉੱਤਰ ਗੁਰੂ ਨਾਨਕ ਸਾਹਿਬ ਨੂੰ।

ਪ੍ਰ.331 ਗੁਰੂ ਜੀ ਦਾ ਬਾਲਕ ਬੂੜਾ (ਬਾਬਾ ਬੁੱਢਾ ਜੀ) ਨਾਲ ਪਹਿਲੀ ਵਾਰ ਮੇਲ ਕਿੱਥੇ ਹੋਇਆ ?

ਉੱਤਰ ਪਿੰਡ ਰਮਦਾਸ, ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ)।

ਪ੍ਰ.332 ਜਦ ਬਾਲਕ ਬੂੜਾ, ਗੁਰੂ ਜੀ ਨੂੰ ਮਿਲੇ, ਉਸ ਸਮੇਂ ਕਿੰਨੀ ਉਮਰ ਦੇ ਸਨ?
ਉੱਤਰ 12 ਸਾਲ ਦੀ।
ਪ੍ਰ.333 ਬਾਲਕ ਬੂੜਾ ਜੀ ਨੇ ਬਾਬਾ ਨਾਨਕ ਲਈ ਕੀ ਭੇਂਟ ਕੀਤਾ ਸੀ ?
ਉੱਤਰ ਦੁੱਧ।
ਪ੍ਰ.334 ਪਾਲੀਪੁਰ ਵਿਖੇ ਸਤਿਗੁਰੂ ਨਾਨਕ ਜੀ ਨੇ ਕੀ ਉਪਦੇਸ਼ ਦਿੱਤਾ ?
ਉੱਤਰ ਸਤਿਗੁਰੂ ਨੇ ਯੋਗੀਆਂ ਨੂੰ ਰਿੱਧੀਆਂ-ਸਿੱਧੀਆਂ ਦਾ ਰਾਹ ਛੱਡ ਕੇ ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਦਾ ਉਪਦੇਸ਼ ਦਿੱਤਾ।
ਪ੍ਰ.335 ਪਾਲੀਪੁਰ ਵਿਖੇ ਗੁਰੂ ਨਾਨਕ ਸਾਹਿਬ ਜੀ ਨਾਲ ਸੰਬੰਧਤ ਕਿਹੜਾ ਇਤਿਹਾਸਕ ਗੁਰਦੁਆਰਾ ਸੁਸ਼ੋਭਿਤ ਹੈ ?
ਉੱਤਰ ਗੁਰਦੁਆਰਾ ਤਿਲਗੰਜੀ ਸਾਹਿਬ।
ਪ੍ਰ.336 ਪਾਲੀਪੁਰ ਵਿਖੇ ਯੋਗੀਆਂ ਨੇ ਬਾਬਾ ਨਾਨਕ ਦੀ ਪ੍ਰੀਖਿਆ ਕਿਵੇਂ ਲਈ?
ਉੱਤਰ ਤਿਲਾਂ ਦਾ ਇਕ ਦਾਣਾ ਦੇ ਕੇ ਆਖਿਆ ਕਿ ਇਸਨੂੰ ਸਭਨਾਂ ਵਿਚ ਵੰਡ ਦਿਉ। ਗੁਰੂ ਜੀ ਨੇ ਉਹ ਦਾਣਾ, ਪਾਣੀ ਵਿਚ ਘੋਟ ਕੇ ਸਭ ਨੂੰ ਵੰਡ ਦਿੱਤਾ ਸੀ।
ਪ੍ਰ.337 ਸਿੰਘਲਾਦੀਪ (ਲੰਕਾ) ਵਿਖੇ ਕੌਣ ਬਾਬਾ ਨਾਨਕ ਨੂੰ ਮਿਲਣ ਲਈ ਉਤਾਵਲਾ ਸੀ?
ਉੱਤਰ ਰਾਜਾ ਸ਼ਿਵਨਾਭ। (ਸ੍ਰੀ ਲੰਕਾ ਦਾ ਰਾਜਾ)।
ਪ੍ਰ.338 ਸ੍ਰੀ ਲੰਕਾ ਵਿਖੇ ਕਿਹੜੇ ਪਿੰਡਾਂ ਨੂੰ 'ਗੁਰੂ ਕੀ ਨਗਰੀ' ਕਹਿੰਦੇ ਹਨ ?
ਉੱਤਰ ਕੁਰੂ ਅਤੇ ਕੁਰਮ।
ਪ੍ਰ.339 ਰਾਜਾ ਸ਼ਿਵਨਾਭ ਕਿਸਦੀ ਸੰਗਤ ਕਰਕੇ ਗੁਰੂ ਜੀ ਦਾ ਸ਼ਰਧਾਲੂ ਬਣ ਚੁੱਕਾ ਸੀ?
ਉੱਤਰ ਇਕ ਗੁਰਸਿੱਖ ਵਪਾਰੀ ਭਾਈ ਮਨਸੁਖ ਦੀ ਸੰਗਤ ਕਰਕੇ।
ਪ੍ਰ.340 ਰਾਜਾ ਸ਼ਿਵਨਾਭ ਨੇ ਬਾਬਾ ਨਾਨਕ ਨੂੰ ਆਪਣੇ ਘਰ ਪ੍ਰਸ਼ਾਦਾ ਛੱਕਣ ਲਈ ਬੇਨਤੀ ਕੀਤੀ ਤਾਂ ਬਾਬਾ ਨਾਨਕ ਨੇ ਕਿਹਾ, ਦੱਖਨਾ ਕੀ ਦੇਵੇਂਗਾ?
ਉੱਤਰ ਰਾਜੇ ਨੇ ਕਿਹਾ ਮੇਰਾ ਰਾਜ, ਤਨ, ਮਨ ਅਤੇ ਧਨ ਸਭ ਹਾਜ਼ਿਰ ਹੈ। ਗੁਰੂ ਜੀ ਨੇ ਕਿਹਾ, ਸਾਰਾ ਝਗੜਾ ਤਾਂ ਮੈਂ/ਮੇਰੀ ਦਾ ਹੈ। ਇਹ ਹੀ ਮੇਰੇ ਹਵਾਲੇ ਕਰ ਦੇ। ਇਹ ਹੀ ਪ੍ਰਮਾਤਮਾ ਨਾਲ ਮਿਲਣ ਨਹੀਂ ਦਿੰਦੀ।
ਪ੍ਰ.341 ਗੁਰੂ ਨਾਨਕ ਜੀ ਲੰਕਾ ਵਿਖੇ ਕਿੰਨਾ ਸਮਾਂ ਰਹੇ ਸਨ ?
ਉੱਤਰ ਲਗਭਗ ਇਕ ਸਾਲ।

ਪ੍ਰ.342 ਜਦੋਂ ਗੁਰੂ ਜੀ ਸੰਘਲਾਦੀਪ (ਲੰਕਾ) ਪਹੁੰਚੇ ਅਤੇ ਰਾਜੇ ਦੇ ਬਾਗ ਵਿਚ ਡੇਰਾ ਕੀਤਾ ਤਾਂ ਰਾਜੇ ਨੇ ਉਨ੍ਹਾਂ ਨੁੰ ਪਰਖਣ ਲਈ ਕੀ ਕੀਤਾ ?

ਉੱਤਰ ਰਾਜੇ ਨੇ ਬਹੁਤ ਸੁੰਦਰ ਮਨ-ਮੋਹਣੀਆਂ ਇਸਤ੍ਰੀਆਂ ਗੁਰੂ ਜੀ ਕੋਲ ਭੇਜੀਆਂ।

ਪ੍ਰ.343 ਗੁਰੂ ਜੀ ਨੂੰ ਪਰਖਣ ਲਈ ਲੰਕਾ ਦੇ ਰਾਜੇ ਨੇ ਜੋ ਸੁੰਦਰ ਇਸਤਰੀਆਂ ਭੇਜੀਆਂ ਤਾਂ ਗੁਰੂ ਨਾਨਕ ਸਾਹਿਬ ਨੇ ਕੀ ਕਿਹਾ ?

ਉੱਤਰ ਗੁਰੂ ਜੀ ਨੇ ਕਿਹਾ, 'ਜਾਓ ਪੁਤਰੀਓ ! ਰੱਬ ਦਾ ਨਾਂ ਲਵੋ, ਜੋ ਸੱਚਾ ਸ਼ਿੰਗਾਰ ਹੈ।'

ਪ੍ਰ.344 ਜਦ ਰਾਜਾ ਸ਼ਿਵਨਾਭ ਨੇ ਗੁਰੂ ਜੀ ਦੀ ਪਰਖ ਕਰਨ ਲਈ ਰੂਪਵਾਨ ਇਸਤਰੀਆਂ ਭੇਜੀਆਂ। ਇਸ ਮੌਕੇ ਆਪ ਨੇ ਇਸਤਰੀਆਂ ਨੂੰ ਸੰਬੋਧਨ ਕਰਦੇ, ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥

(ਬਸੰਤ ਰਾਗ, ਅੰਗ-੧੧੮੭)

ਪ੍ਰ.345 ਲੰਕਾ ਵਿਖੇ ਬਾਬਾ ਨਾਨਕ ਨੇ ਰਜਵਾੜਿਆਂ ਨੂੰ ਕੀ ਸਮਝਾਇਆ ?

ਉੱਤਰ ਲੰਕਾ ਦੇ 18 ਰਜਵਾੜੇ ਜੋ ਆਪਸ ਵਿਚ ਲੜਦੇ ਰਹਿੰਦੇ ਸਨ। ਗੁਰੂ ਜੀ ਨੂੰ ਆ ਕੇ ਮਿਲੇ। ਗੁਰੂ ਜੀ ਨੇ ਇਨ੍ਹਾਂ ਨੂੰ ਸੁਲਾਹ - ਸਫ਼ਾਈ, ਪਿਆਰ ਅਤੇ ਏਕਤਾ ਨਾਲ ਰਹਿਣ ਦੀ ਪ੍ਰੇਰਣਾ ਦਿੱਤੀ।

ਪ੍ਰ.346 ਲੰਕਾ ਵਿਖੇ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਕਿਹੜੇ ਇਤਿਹਾਸਕ ਗੁਰਦੁਆਰੇ ਹਨ ?

ਉੱਤਰ ਗੁਰਦੁਆਰਾ ਪਹਿਲੀ ਪਾਤਸ਼ਾਹੀ - ਕੁਰੂਕੁਲ ਮੰਡਪ (ਸ੍ਰੀ ਲੰਕਾ)।
ਗੁਰਦੁਆਰਾ ਪਹਿਲੀ ਪਾਤਸ਼ਾਹੀ - ਕੋਟੀ (ਸ੍ਰੀ ਲੰਕਾ)।
ਗੁਰਦੁਆਰਾ ਪਹਿਲੀ ਪਾਤਸ਼ਾਹੀ - ਬਾਟੀ ਕੋਲਾ (ਸ੍ਰੀ ਲੰਕਾ)।

ਪ੍ਰ.347 ਕੋਚੀਨ ਵਿਖੇ ਗੁਰੂ ਜੀ ਨੇ ਲੋਕਾਂ ਨੂੰ ਕਿਸ ਕੰਮ ਤੋਂ ਹਟਾਇਆ ?

ਉੱਤਰ ਸਾਲਿਗ੍ਰਾਮ ਦੀ ਪੂਜਾ ਤੋਂ ਹਟਾਇਆ।

ਪ੍ਰ.348 ਗੁਰੂ ਨਾਨਕ ਜੀ ਨੇ ਨੀਲਗਿਰੀ ਪਰਬਤ ਦੇ ਇਲਾਕੇ ਦੇ ਲੋਕਾਂ ਨੂੰ ਕੀ ਕੰਮ ਕਰਨ ਤੋਂ ਵਰਜਿਆ ?

ਉੱਤਰ ਪਿਤਰਾਂ ਦੀ ਖਾਤਰ ਮੱਝਾਂ ਮਾਰ ਕੇ ਦਾਨ ਕਰਨ ਤੋਂ ਵਰਜਿਆ।

ਪ੍ਰ.349 ਬਾਬਾ ਨਾਨਕ ਨੇ ਭਗਤ ਤ੍ਰਿਲੋਚਨ ਜੀ ਦੀ ਬਾਣੀ ਕਿੱਥੋਂ ਪ੍ਰਾਪਤ ਕੀਤੀ ?

ਉੱਤਰ ਪਿੰਡ ਬਾਰਸੀ, ਨਜਦੀਕ ਸ਼ੋਲਾਪੁਰ (ਮਹਾਰਾਸ਼ਟਰ)

ਪ੍ਰ.350 ਗੁਰੂ ਜੀ ਨੇ ਪੂਨੇ ਦੇ ਨੇੜੇ ਕਿਹੜੇ ਮੰਦਰ ਜਾ ਕੇ ਲੋਕਾਂ ਨੂੰ ਸ਼ਿਵਲਿੰਗ ਦੀ ਪੂਜਾ ਤੋਂ ਵਰਜਿਆ?

ਉੱਤਰ 'ਭੀਮ ਸ਼ੰਕਰ' ਨਾਂ ਦੇ ਜੋਤੀ-ਲਿੰਗ ਮੰਦਰ।

ਪ੍ਰ.351 ਗੁਰੂ ਸਾਹਿਬ ਨੇ 'ਦਖਣੀ ਓਅੰਕਾਰੁ' ਬਾਣੀ ਕਿੱਥੇ ਉਚਾਰਣ ਕੀਤੀ ?

ਉੱਤਰ ਨਰਮਦਾ ਨਦੀ ਦੇ ਨੇੜੇ ਓਮਕਰੇਸ਼ਵਰ ਮੰਦਰ ਵਿਖੇ। (ਮਾਨਧਾਤਾ-MP)

ਪ੍ਰ.352 ਗੁਰੂ ਨਾਨਕ ਸਾਹਿਬ ਜੀ ਦੀ ਬਾਣੀ 'ਦਖਣੀ ਓਅੰਕਾਰੁ' ਦਾ ਸਿਰਲੇਖ ਕੀ ਹੈ?

ਉੱਤਰ ਰਾਮਕਲੀ ਮਹਲਾ ੧ ਦਖਣੀ ਓਅੰਕਾਰੁ।

ਪ੍ਰ.353 'ਦਖਣੀ ਓਅੰਕਾਰੁ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਿਸ ਰਾਗ ਅਤੇ ਕਿਸ ਅੰਗ 'ਤੇ ਹੈ ?

ਉੱਤਰ ਰਾਮਕਲੀ ਰਾਗ, ਅੰਗ 929 ਤੋਂ 938 ਤੱਕ।

ਪ੍ਰ.354 'ਦਖਣੀ ਓਅੰਕਾਰੁ' ਬਾਣੀ ਵਿਚ ਕਿੰਨੀਆ ਪਉੜੀਆਂ ਹਨ ?

ਉੱਤਰ 54 ਪਉੜੀਆਂ।

ਪ੍ਰ.355 'ਓਅੰਕਾਰੁ' ਦੇ ਸ਼ਿਵਲਿੰਗ ਮੰਦਰ ਜਾ ਕੇ ਆਪ ਜੀ ਨੇ ਲੋਕਾਂ ਨੂੰ ਜੋ ਉਪਦੇਸ਼ ਦਿੱਤੇ ਉਹ ਕਿਸ ਬਾਣੀ 'ਚ ਦਰਜ ਹਨ ?

ਉੱਤਰ 'ਦਖਣੀ ਓਅੰਕਾਰੁ' ਬਾਣੀ।

ਪ੍ਰ.356 ਬਾਣੀ 'ਦਖਣੀ ਓਅੰਕਾਰੁ' ਦਾ ਭਾਵ ਕੀ ਹੈ ?

ਉੱਤਰ ਉਹ ਪੜ੍ਹਾਈ ਚੰਗੀ ਹੈ, ਜੋ ਮਨ ਨੂੰ ਅਧਿਆਤਮਕ ਪਾਸੇ ਵੱਲ ਲਾਉਂਦੀ ਹੈ। ਇਸ ਪਾਸੇ ਲੱਗਣ ਲਈ ਔਗੁਣਾਂ ਦਾ ਤਿਆਗ ਅਤੇ ਚੰਗੇ ਗੁਣਾਂ ਦਾ ਸੰਗ੍ਰਹਿ ਜ਼ਰੂਰੀ ਹੈ। ਆਤਮ ਪਛਾਣ ਲਈ ਰੱਬੀ ਸਿਮਰਨ ਜ਼ਰੂਰੀ ਹੈ।

ਪ੍ਰ.357 ਸ੍ਰੀ ਲੰਕਾ 'ਚ ਗੁਰੂ ਨਾਨਕ ਜੀ ਨੂੰ ਕਿਸ ਨਾਮ ਨਾਲ ਜਾਣਿਆ ਜਾਂਦਾ ਹੈ?

ਉੱਤਰ ਨਾਨਕ ਅਚਾਰਿਆ।

ਪ੍ਰ.358 ਪਾਲੀਟਾਣਾ ਵਿਖੇ ਜੈਨਮਤ ਦੇ ਪ੍ਰਸਿੱਧ ਮੰਦਰ 'ਚ ਕਿਸ ਜੈਨੀ ਸਾਧੂ ਨਾਲ ਗੁਰੂ ਜੀ ਦੀ ਚਰਚਾ ਹੋਈ ?

ਉੱਤਰ ਅਨਭੀ ਨਾਮ ਦੇ ਜੈਨੀ ਸਾਧੂ ਨਾਲ।

ਪ੍ਰ.359 ਪਾਲੀਟਾਣਾ (ਗੁਜਰਾਤ) ਤੋਂ ਮਗਰੋਂ ਬਾਬਾ ਨਾਨਕ ਕਿਸ ਪ੍ਰਸਿੱਧ ਸ਼ਿਵਲਿੰਗ ਮੰਦਰ ਵਿਖੇ ਪੁੱਜੇ।

ਉੱਤਰ ਸੋਮਨਾਥ ਦੇ। ਇਸ ਮੰਦਰ ਨੂੰ 1024 ਈ. ਵਿਚ ਮਹਿਮੂਦ ਗਜ਼ਨਵੀ ਨੇ ਲੁੱਟਿਆ ਸੀ। ਇੱਥੋਂ ਸੈਂਕੜੇ ਮਣ ਸੋਨਾ, ਹੀਰੇ, ਜਵਾਹਰਾਤ ਆਦਿ ਲੁੱਟ ਕੇ ਲੈ ਗਿਆ।

ਪ੍ਰ.360 ਪਾਲੀਟਾਣਾ ਨਗਰ ਕਿੱਥੇ ਸਥਿਤ ਹੈ ?

ਉੱਤਰ ਪਾਲੀਟਾਣਾ ਨਗਰ, ਗੁਜਰਾਤ ਦੇ ਭਾਵ ਨਗਰ ਜ਼ਿਲ੍ਹੇ 'ਚ ਹੈ। ਇੱਥੇ ਜੈਨ ਮਤ ਨਾਲ ਸੰਬੰਧਤ ਪ੍ਰਸਿੱਧ ਮੰਦਰ ਹਨ।

ਪ੍ਰ.361 ਗੁਰੂ ਨਾਨਕ ਸਾਹਿਬ ਨੇ ਪਾਲੀਟਾਣਾ ਵਿਖੇ ਜੈਨ ਮਤ ਨਾਲ ਸੰਬੰਧਤ ਲੋਕਾਂ ਨੂੰ ਕੀ ਸਿੱਖਿਆ ਦਿੱਤੀ ?

ਉੱਤਰ ਜੈਨੀਆਂ ਦੇ ਕੁਚੀਲ ਰਹਿਣ, ਗੰਦ-ਮੰਦ ਖਾਣ ਅਤੇ ਜੀਵ-ਹਿੰਸਾ ਦੇ ਵਹਿਮ ਨੂੰ ਸਤਿਗੁਰਾਂ ਨੇ ਨਿੰਦਿਆ। ਗੁਰੂ ਜੀ ਨੇ ਸਮਝਾਇਆ ਕਿ ਹਿੰਸਾ ਹੈ, ਕਿਸੇ ਦਾ ਦਿਲ ਦੁਖਾਉਣਾ ਤੇ ਕਿਸੇ 'ਤੇ ਹੁੰਦੇ ਜ਼ੋਰ-ਜੁਲਮ ਨੂੰ ਸਹਾਰ ਲੈਣਾ।

ਪ੍ਰ.362 ਬਾਬੇ ਨਾਨਕ ਨੇ ਪਾਲੀਟਾਣਾ ਵਿਖੇ ਜੈਨੀਆਂ ਨੂੰ ਉਪਦੇਸ਼ ਦਿੰਦੇ ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ।।
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ।। (ਮਾਝ ਕੀ ਵਾਰ, ਅੰਗ-149)

ਪ੍ਰ.363 ਗੁਰੂ ਨਾਨਕ ਜੀ ਨੇ ਭਗਤ ਧੰਨਾ ਜੀ ਦੀ ਬਾਣੀ ਕਿੱਥੋਂ ਪ੍ਰਾਪਤ ਕੀਤੀ ?

ਉੱਤਰ ਪਿੰਡ ਧੁਆਨ, ਜ਼ਿਲ੍ਹਾ ਟਾਂਕ (ਰਾਜਸਥਾਨ) ਤੋਂ ਤਿੰਨ ਸ਼ਬਦ।

ਪ੍ਰ.364 ਗੁਰੂ ਨਾਨਕ ਜੀ ਨੇ ਭਗਤ ਨਾਮਦੇਵ ਜੀ ਦੀ ਬਾਣੀ ਕਿੱਥੋਂ ਪ੍ਰਾਪਤ ਕੀਤੀ?

ਉੱਤਰ ਪਿੰਡ ਨਰਸੀ ਅਤੇ ਪੰਡਰਪੁਰ (ਮਹਾਰਾਸ਼ਟਰ)।

ਪ੍ਰ.365 ਗੁਰੂ ਨਾਨਕ ਸਾਹਿਬ ਜੀ ਨੇ ਤੀਜੀ ਉਦਾਸੀ ਕਦੋਂ ਕੀਤੀ ?

ਉੱਤਰ 1516 ਈ. ਤੋਂ 1518 ਈ. ਤੱਕ।

ਪ੍ਰ.366 ਤੀਜੀ ਧਰਮ ਪ੍ਰਚਾਰ ਫੇਰੀ ਦੌਰਾਨ ਗੁਰੂ ਸਾਹਿਬ ਕਿੱਥੇ-ਕਿੱਥੇ ਗਏ ? ਮੁੱਖ ਅਸਥਾਨਾਂ ਦੇ ਨਾਂ ਦੱਸੋ ?

ਉੱਤਰ ਦੇਹਰਾਦੂਨ, ਅਲਮੋੜਾ, ਨਾਨਕ ਮਤਾ, ਗੋਰਖਪੁਰ, ਸਿੱਕਮ, ਨੇਪਾਲ, ਭੂਟਾਨ, ਤਿੱਬਤ, ਲੇਹ, ਲੱਦਾਖ, ਕਾਰਗਿਲ, ਅਮਰਨਾਥ, ਮਟਨ, ਸ੍ਰੀ ਨਗਰ, ਸਿਆਲਕੋਟ, ਜੰਮੂ ਆਦਿ।

ਪ੍ਰ.367 ਅਲਮੋੜਾ (ਉਤਰਾਖੰਡ) ਵਿਖੇ ਗੁਰੂ ਜੀ ਨੇ ਰਾਜੇ ਨੂੰ ਕੀ ਕਰਨ ਤੋਂ ਰੋਕਿਆ ਸੀ?

ਉੱਤਰ ਮਨੁੱਖਾਂ ਦੀ ਬਲੀ।

ਪ੍ਰ.368 ਨਾਨਕ ਮਤਾ (ਉੱਤਰ ਪ੍ਰਦੇਸ਼) ਦਾ ਪਹਿਲਾ ਨਾਂ ਕੀ ਸੀ ?

ਉੱਤਰ ਗੋਰਖ ਮਤਾ।

ਪ੍ਰ.369 ਯੋਗੀ ਕਿਸਦੇ ਦੱਸੇ ਰਾਹ ਉਤੇ ਚਲਦੇ ਸਨ ?

ਉੱਤਰ ਗੋਰਖ ਨਾਥ।

ਪ੍ਰ.370 ਗੋਰਖ ਮਤੇ ਵਿਖੇ ਗੁਰੂ ਜੀ ਦੇ ਨਾਲ ਚਰਚਾ ਕਰ ਰਹੇ ਯੋਗੀਆਂ ਦੀ ਅਗਵਾਈ ਕੌਣ ਕਰ ਰਿਹਾ ਸੀ ?

ਉੱਤਰ ਯੋਗੀ ਝੰਗਰਨਾਥ ਤੇ ਭੰਗਰਨਾਥ।

ਪ੍ਰ.371 ਬਾਬਾ ਨਾਨਕ ਜੀ ਦੇ ਗੋਰਖਮਤਾ ਵਿਖੇ ਪਹੁੰਚਣ 'ਤੇ ਜੋਗੀਆਂ ਦਾ ਮੁੱਖੀ ਕੌਣ ਸੀ ?

ਉੱਤਰ ਭੰਗਰਨਾਥ।

ਪ੍ਰ.372 ਗੋਰਖਮਤੇ ਵਿਖੇ ਗੁਰੂ ਜੀ ਨੇ ਯੋਗੀਆਂ ਨੂੰ ਕੀ ਸਮਝਾਇਆ ?

ਉੱਤਰ ਪ੍ਰਭੂ ਬਾਹਰੀ ਭੇਖਾਂ ਉਤੇ ਖੁਸ਼ ਨਹੀਂ ਹੁੰਦਾ। ਰਿੱਧੀਆਂ-ਸਿੱਧੀਆਂ ਪ੍ਰਾਪਤ ਕਰਨ ਦੇ ਯਤਨਾਂ ਨੂੰ ਗੁਰੂ ਜੀ ਨੇ ਵਿਅਰਥ ਦੱਸਿਆ।

ਪ੍ਰ.373 ਗੋਰਖ ਮਤੇ ਵਿਖੇ ਬਾਬਾ ਨਾਨਕ ਨੇ ਯੋਗੀਆਂ ਨੂੰ ਸਿੱਖਿਆ ਦਿੰਦੇ ਹੋਏ ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥

(ਸੂਹੀ ਮ: ੧, ਅੰਗ-੭੩੦)

ਪ੍ਰ.374 ਯੋਗੀ ਕਿਸ ਕੰਮ ਨੂੰ ਧਰਮ ਸਮਝੀ ਬੈਠੇ ਸਨ ?

ਉੱਤਰ ਕਈ ਤਰ੍ਹਾਂ ਦੇ ਯੋਗ ਸਾਧਨਾ, ਸਮਾਧੀਆਂ, ਆਸਨਾਂ, ਸਰੀਰ 'ਤੇ ਸੁਆਹ ਮੱਲਣ, ਕੰਨ ਪੜਵਾਉਣ ਅਤੇ ਘਰ-ਘਰ ਜਾ ਕੇ ਸ਼ੰਖ ਵਜਾ ਕੇ ਮੰਗਣ ਆਦਿ ਬਾਹਰੀ ਭੇਖਾਂ ਨੂੰ ਹੀ ਅਸਲੀ ਧਰਮ ਸਮਝੀ ਬੈਠੇ ਸਨ।

ਪ੍ਰ.375 ਬਾਬਾ ਨਾਨਕ ਨੇ ਗੋਰਖ ਮਤਾ ਵਿਖੇ ਯੋਗੀਆਂ ਨੂੰ ਕੀ ਉਪਦੇਸ਼ ਦਿੱਤਾ ?

ਉੱਤਰ ਬਾਹਰੀ ਭੇਖਾਂ ਦੀ ਥਾਂ ਆਪਣੇ ਮਨ ਵਿਚ ਸੰਤੋਖ, ਦਇਆ, ਪ੍ਰਭੂ-ਪ੍ਰੀਤ, ਸਰਬਤ ਦਾ ਭਲਾ ਆਦਿ ਗੁਣ ਧਾਰਣ ਕਰਕੇ ਅਤੇ ਵਿਕਾਰਾਂ ਰਹਿਤ ਜੀਵਨ ਨੂੰ ਹੀ ਪ੍ਰਭੂ ਪ੍ਰਾਪਤੀ ਦੀ ਜੁਗਤੀ ਸਮਝਣ।

ਪ੍ਰ.376 ਧਰਮ ਪ੍ਰਚਾਰ ਯਾਤਰਾ ਦੌਰਾਨ ਗੁਰੂ ਜੀ ਨੇ ਗੜ੍ਹਵਾਲ ਦੀ ਰਾਜਧਾਨੀ ਸ੍ਰੀ ਨਗਰ ਪੁੱਜਣ 'ਤੇ ਕਿਹੜਾ ਰਾਜਾ ਦਰਸ਼ਨਾਂ ਨੂੰ ਆਇਆ ?

ਉੱਤਰ ਰਾਜਾ ਵਿਜੈ ਪ੍ਰਕਾਸ਼।

ਪ੍ਰ.377 ਨੇਪਾਲ ਵਿਖੇ ਬਾਬਾ ਨਾਨਕ ਜੀ ਨੇ ਕਿੱਥੇ ਟਿਕਾਣਾ ਕੀਤਾ ?

ਉੱਤਰ ਕਾਠਮਾਂਡੂ ਵਿਖੇ ਪਸ਼ੂਪਤੀਨਾਥ ਮੰਦਰ ਨੇੜੇ ਹੀ ਬਾਗਮਤੀ ਗੰਗਾ ਨਦੀ ਦੇ ਕਿਨਾਰੇ ਆਪ ਜੀ ਨੇ ਟਿਕਾਣਾ ਕੀਤਾ।

ਪ੍ਰ.378 ਨੇਪਾਲ ਦਾ ਕਿਹੜਾ ਰਾਜਾ ਗੁਰੂ ਜੀ ਦਾ ਸੇਵਕ ਬਣਿਆ ?

ਉੱਤਰ ਰਾਜਾ ਰਣਬੀਰ ਸਿੰਘ।

ਪ੍ਰ.379 ਗੁਰੂ ਨਾਨਕ ਜੀ ਨੂੰ ਨੇਪਾਲ ਦੇ ਲੋਕ ਕਿਸ ਨਾਮ ਨਾਲ ਯਾਦ ਕਰਦੇ ਹਨ?
ਉੱਤਰ ਨਾਨਕ ਰਿਸ਼ੀ।
ਪ੍ਰ.380 ਤਿੱਬਤ ਵਿਖੇ ਗੁਰੂ ਜੀ ਨੂੰ ਕਿਸ ਨਾਮ ਨਾਲ ਯਾਦ ਕੀਤਾ ਜਾਂਦਾ ਹੈ ?
ਉੱਤਰ ਨਾਨਕ ਲਾਮਾ।
ਪ੍ਰ.381 ਤਿੱਬਤ ਦੇ ਲੋਕ ਗੁਰੂ ਜੀ ਨੂੰ ਕਿਸ ਅਵਤਾਰ ਨਾਲ ਪੂਜਦੇ ਹਨ ?
ਉੱਤਰ ਪਦਮ ਸੰਭਵ।
ਪ੍ਰ.382 ਧਰਮ ਪ੍ਰਚਾਰ ਫੇਰੀ (ਤੀਜੀ ਉਦਾਸੀ) ਦੌਰਾਨ ਗੁਰੂ ਜੀ ਨੇ ਸਿੱਕਮ ਪ੍ਰਾਂਤ ਵਿਖੇ ਕਿੱਥੇ ਟਿਕਾਣਾ ਕੀਤਾ ?
ਉੱਤਰ ਸਿੱਕਮ ਦੀ ਰਾਜਧਾਨੀ ਗੰਗਟੋਕ ਵਿਖੇ।
ਪ੍ਰ.383 ਸਿੱਕਮ ਵਿਖੇ ਗੁਰੂ ਨਾਨਕ ਜੀ ਨਾਲ ਸੰਬੰਧਤ ਕਿਹੜਾ ਗੁਰਦੁਆਰਾ ਹੈ ?
ਉੱਤਰ ਗੁਰਦੁਆਰਾ ਨਾਨਕ ਲਾਮਾ, ਚੁੰਗਥੰਗ (ਚੰਗਾ ਸਥਾਨ) ਨੇੜੇ ਗੰਗਟੋਕ।
ਪ੍ਰ.384 ਸਿੱਕਮ ਵਿਖੇ ਬਾਬਾ ਨਾਨਕ ਨੂੰ ਲੋਕ ਕੀ ਕਹਿੰਦੇ ਹਨ ?
ਉੱਤਰ ਨਰਪੁਰਖ।
ਪ੍ਰ.385 ਲੇਹ ਵਿਖੇ ਬਾਬਾ ਨਾਨਕ ਜੀ ਨਾਲ ਸੰਬੰਧਤ ਇਤਿਹਾਸਕ ਗੁਰਦੁਆਰਾ ਕਿਹੜਾ ਹੈ ?
ਉੱਤਰ ਗੁਰਦੁਆਰਾ ਪੱਥਰ ਸਾਹਿਬ।
ਪ੍ਰ.386 ਕਾਰਗਿਲ ਵਿਖੇ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਇਤਿਹਾਸਕ ਗੁਰਦੁਆਰਾ ਕਿਹੜਾ ਹੈ ?
ਉੱਤਰ ਗੁਰਦੁਆਰਾ ਚਰਣ ਕਮਲ ਸਾਹਿਬ।
ਪ੍ਰ.387 ਗੁਰਦੁਆਰਾ ਚਰਨ ਕਮਲ ਸਾਹਿਬ (ਕਾਰਗਿਲ) ਅਤੇ ਗੁਰਦੁਆਰਾ ਪੱਥਰ ਸਾਹਿਬ (ਲੇਹ) ਦੀ ਸੇਵਾ-ਸੰਭਾਲ/ਪ੍ਰਬੰਧ ਕੌਣ ਕਰ ਰਿਹਾ ਹੈ ?
ਉੱਤਰ ਇੰਡੀਅਨ ਆਰਮੀ।
ਪ੍ਰ.388 ਸੁਮੇਰ ਪਰਬਤ 'ਤੇ ਜਾ ਕੇ ਗੁਰੂ ਜੀ ਨੇ ਸਿੱਧਾਂ-ਯੋਗੀਆਂ ਨੂੰ ਕੀ ਸਮਝਾਇਆ?
ਉੱਤਰ ਘਰ-ਬਾਰ ਛੱਡ ਕੇ, ਪਹਾੜਾਂ 'ਤੇ ਰਹਿਣਾ, ਇਹ ਕੋਈ ਧਰਮ ਦਾ ਰਸਤਾ ਨਹੀਂ। ਆਪਣੇ ਪਰਿਵਾਰ ਵਿਚ ਰਹਿੰਦੀਆਂ ਹੋਇਆਂ, ਆਪਣੇ ਫਰਜ਼ ਪੂਰੇ ਕਰਦਿਆਂ ਹੋਇਆਂ, ਵਿਕਾਰਾਂ ਤੋਂ ਬਚਣਾ ਹੀ ਅਸਲੀ ਧਰਮ ਹੈ।
ਪ੍ਰ.389 ਬਾਬਾ ਨਾਨਕ ਦੀ ਸੁਮੇਰ ਪਰਬਤ 'ਤੇ ਕਿੰਨ੍ਹਾਂ ਨਾਲ ਧਾਰਮਕ-ਗੋਸ਼ਟੀ ਹੋਈ ?
ਉੱਤਰ ਸਿੱਧਾਂ ਨਾਲ।

ਪ੍ਰ.390 ਸੁਮੇਰ ਪਰਬਤ 'ਤੇ ਸਿੱਧ ਗੱਲਬਾਤ ਸਮੇਂ, ਗੁਰੂ ਨਾਨਕ ਜੀ ਨੂੰ ਕੀ ਕਹਿ ਕੇ ਬੁਲਾਉਂਦੇ ਸਨ ?

ਉੱਤਰ ਬਾਲਾ, ਭਾਵ - ਬਾਲਕ।

ਪ੍ਰ.391 ਗੁਰੂ ਜੀ ਨੂੰ ਸੁਮੇਰ ਪਰਬਤ ਦੇ ਸਿੱਧ, ਬਾਲਾ ਕਹਿਕੇ ਕਿਉਂ ਪੁਕਾਰਦੇ ਰਹੇ?

ਉੱਤਰ ਕਿਉਂਕਿ ਸਿੱਧ ਆਪ ਬਹੁਤ ਵੱਡੀ ਉਮਰ ਦੇ ਸਨ ਅਤੇ ਗੁਰੂ ਜੀ ਛੋਟੀ ਉਮਰ ਦੇ ਸਨ।

ਪ੍ਰ.392 ਬਾਬਾ ਨਾਨਕ ਦੀ ਸਿੱਧਾਂ ਨਾਲ ਹੋਈ ਗੱਲਬਾਤ ਕਿਸ ਬਾਣੀ ਵਿਚ ਦਰਜ ਹੈ?

ਉੱਤਰ ਸਿਧ ਗੋਸਟਿ।

ਪ੍ਰ.393 ਗੁਰੂ ਜੀ ਨੇ ਸਿਧ ਗੋਸਟਿ ਕਿੱਥੇ ਕੀਤੀ ?

ਉੱਤਰ ਸੁਮੇਰ ਪਰਬਤ ਅਤੇ ਅਚਲ ਵਟਾਲਾ।

ਪ੍ਰ.394 ਗੋਸਟਿ ਦਾ ਸ਼ਾਬਦਿਕ ਅਰਥ ਕੀ ਹੈ ?

ਉੱਤਰ ਬਹਿਸ ਜਾਂ ਵਿਚਾਰ ਚਰਚਾ। ਦੋ ਜਾਂ ਦੋ ਤੋਂ ਵੱਧ ਵਿਅਕਤੀਆਂ ਵਿਚ ਆਪਸੀ ਗੱਲਬਾਤ।

ਪ੍ਰ.395 ਬਾਬਾ ਨਾਨਕ ਦੀ ਸਿੱਧਾਂ ਨਾਲ ਆਖਰੀ ਮੁਲਾਕਾਤ ਕਿੱਥੇ ਹੋਈ ?

ਉੱਤਰ ਅਚਲ ਵਟਾਲਾ, ਜ਼ਿਲ੍ਹਾ ਗੁਰਦਾਸਪੁਰ (ਪੰਜਾਬ)

ਪ੍ਰ.396 ਬਾਬਾ ਨਾਨਕ ਦੀ ਸਿੱਧਾਂ ਨਾਲ ਕਿੰਨੀ ਵਾਰ ਮੁਲਾਕਾਤ ਹੋਈ ਦੱਸੀ ਜਾਂਦੀ ਹੈ?

ਉੱਤਰ 4 ਵਾਰ-ਸੁਮੇਰ ਪਰਬਤ, ਗੋਰਖ ਹੱਟੜੀ, ਸਿੱਧ ਮਤਾ ਅਤੇ ਅਚਲ ਵਟਾਲਾ।

ਪ੍ਰ.397 ਸੁਮੇਰ ਪਰਬਤ ਕਿੱਥੇ ਹੈ ?

ਉੱਤਰ ਗੜ੍ਹਵਾਲ ਦੀ ਰਿਆਸਤ ਵਿਚ (ਰੁਦ੍ਰ ਹਿਮਾਲਾ ਨੂੰ ਹੀ 'ਸੁਮੇਰ ਪਰਬਤ' ਕਿਹਾ ਜਾਂਦਾ ਹੈ)।

ਪ੍ਰ.398 ਅਚਲ ਵਟਾਲਾ ਵਿਖੇ ਬਾਬਾ ਨਾਨਕ ਦੀ ਸਿੱਧਾਂ ਨਾਲ ਹੋਈ ਮੁਲਾਕਾਤ ਨੂੰ ਭਾਈ ਗੁਰਦਾਸ ਜੀ ਨੇ ਕਿਸ ਤਰ੍ਹਾਂ ਬਿਆਨ ਕੀਤਾ ਹੈ ?

ਉੱਤਰ ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ॥
ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨ ਆਦੇਸਿ ਕਰਾਈ॥

(ਟਕੋ-੧, ਪਉੜੀ-੪੪)

ਪ੍ਰ.399 ਵਿਚਾਰ ਚਰਚਾ ਵਿਚ ਸਿੱਧ, ਬਾਬਾ ਨਾਨਕ ਨੂੰ ਜਿੱਤ ਨਾ ਸਕੇ ਤਾਂ ਉਨ੍ਹਾਂ ਨੇ ਗੁਰੂ ਜੀ ਨੂੰ ਆਪਣੇ ਵਸ ਵਿਚ ਕਰਣ ਲਈ ਕਿਹੜਾ ਹਥਿਆਰ ਅਪਣਾਇਆ?

ਉੱਤਰ ਕਰਾਮਾਤ ਦਾ।

ਪ੍ਰ.400 ਸਿੱਧਾਂ ਤੇ ਗੁਰੂ ਨਾਨਕ ਵਿਚ ਕੁਲ ਕਿੰਨੇ ਸਵਾਲ-ਜਵਾਬ ਹੋਏ ਸਨ ?

ਉੱਤਰ ਲਗਭਗ 70 ਸਵਾਲ।

ਪ੍ਰ.401 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਬੇ ਨਾਨਕ ਦੀ ਬਾਣੀ 'ਸਿਧ ਗੋਸਟਿ' ਦਾ ਸਿਰਲੇਖ ਕੀ ਹੈ ?

ਉੱਤਰ ਰਾਮਕਲੀ ਮਹਲਾ ੧ ਸਿਧ ਗੋਸਟਿ ੴ ਸਤਿਗੁਰ ਪ੍ਰਸਾਦਿ ॥

ਪ੍ਰ.402 ਗੁਰੂ ਨਾਨਕ ਸਾਹਿਬ ਦੀ ਉਚਾਰਣ ਬਾਣੀ 'ਸਿਧ ਗੋਸਟਿ' ਕਿਸ ਰਾਗ ਵਿਚ ਹੈ ਅਤੇ ਕਿੰਨੇ ਅੰਗ 'ਤੇ ਹੈ ?

ਉੱਤਰ ਰਾਮਕਲੀ ਰਾਗ ਵਿਚ, ਅੰਗ 938 ਤੋਂ 946 ਤੱਕ।

ਪ੍ਰ.403 ਗੁਰੂ ਨਾਨਕ ਸਾਹਿਬ ਦੀ ਉਚਾਰੀ ਬਾਣੀ 'ਸਿਧ ਗੋਸਟਿ' ਦੀਆਂ ਕਿੰਨੀਆਂ ਪਉੜੀਆਂ ਹਨ ?

ਉੱਤਰ 73 ਪਉੜੀਆਂ।

ਪ੍ਰ.404 ਸਿੱਧਾਂ ਦੁਆਰਾ ਗੁਰੂ ਨਾਨਕ ਜੀ ਨੂੰ ਪਹਿਲਾ ਸੁਆਲ ਕੀ ਕੀਤਾ ਸੀ?

ਉੱਤਰ ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥

(ਸਿਧ ਗੋਸਟਿ, ਅੰਗ-੯੩੮)

ਭਾਵ - ਤੁਸੀਂ ਕੌਣ ਹੋ ? ਤੁਹਾਡਾ ਕੀ ਨਾਮ ਹੈ ? ਤੁਹਾਡਾ ਕੀ ਮਤ ਹੈ , ਉਸ ਮਤ ਦਾ ਕੀ ਮਨੋਰਥ ਹੈ ?

ਪ੍ਰ.405 ਸਿੱਧਾਂ ਦੁਆਰਾ ਪੁੱਛੇ ਪਹਿਲੇ ਸੁਆਲ (ਉਪਰੋਕਤ) ਦਾ ਗੁਰੂ ਨਾਨਕ ਸਾਹਿਬ ਨੇ ਕੀ ਜਵਾਬ ਦਿੱਤਾ ?

ਉੱਤਰ ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥

(ਅੰਗ-੯੩੮)

ਭਾਵ - ਗੁਰੂ ਜੀ ਨੇ ਕਿਹਾ ਕਿ ਮੈਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਜੱਪਦਾ ਹਾਂ, ਸਾਡੀ ਪ੍ਰਭੂ ਪਾਸ ਹੀ ਸਦਾ ਅਰਦਾਸ ਹੈ ਤੇ ਮੈਂ ਸੰਤ ਜਨਾਂ ਤੋਂ ਬਲਿਹਾਰ ਜਾਂਦਾ ਹਾਂ। ਇਹ ਮੇਰਾ ਮਤ ਹੈ।

ਪ੍ਰ.406 ਸਿੱਧਾਂ ਵੱਲੋਂ ਗੁਰੂ ਜੀ ਨੂੰ ਪੁੱਛੇ ਸਵਾਲ, 'ਕਵਨ ਸੁ ਗੁਪਤਾ ਕਵਨ ਸੁ ਮੁਕਤਾ' (ਲੁਕਿਆ ਹੋਇਆ ਕੌਣ ਹੈ ? ਉਹ ਕੌਣ ਹੈ, ਜੋ ਮੁਕਤ ਹੈ ?) ਦਾ ਬਾਬਾ ਨਾਨਕ ਨੇ ਕੀ ਜੁਆਬ ਦਿੱਤਾ ?

ਉੱਤਰ ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥ (ਅੰਗ ੯੩੯)

ਭਾਵ - ਜੋ ਹਰੇਕ ਸ਼ਰੀਰ ਵਿਚ ਮੌਜੂਦ ਹੈ, ਉਹ ਗੁਪਤ ਹੈ। ਗੁਰੂ ਦੇ ਦੱਸੇ ਰਾਹ 'ਤੇ ਚਲਣ ਵਾਲਾ (ਮਾਇਆ ਦੇ ਬੰਧਨਾਂ ਤੋਂ) ਮੁਕਤ ਹੈ।

ਪ੍ਰ.407 ਸਿੱਧਾਂ ਨੇ ਗੁਰੂ ਜੀ ਤੋਂ ਪੁੱਛਿਆ ਕਿ ਜੀਵ ਬੰਧਨਾਂ ਵਿਚ ਕਿਵੇਂ ਪੈ ਗਿਆ ਹੈ?

ਉੱਤਰ ਮਾਇਆ ਦੇ ਪ੍ਰਭਾਵ ਕਾਰਣ ਦੁਰਮਤਿ ਨੇ ਬੰਨ੍ਹ ਲਿਆ ਹੈ।

ਪ੍ਰ.408 ਸਿੱਧਾਂ ਦੁਆਰਾ ਗੁਰੂ ਜੀ ਨੂੰ ਪੁੱਛੇ ਸਵਾਲ 'ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ' ਦਾ ਗੁਰੂ ਨਾਨਕ ਜੀ ਨੇ ਕੀ ਜੁਆਬ ਦਿੱਤਾ ?

ਉੱਤਰ ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ॥ (ਅੰਗ-੯੪੦)

ਪ੍ਰ.409 ਗੁਰੂ ਨਾਨਕ ਸਾਹਿਬ ਤੇ ਸਿੱਧਾਂ ਵਿਚ ਕੀ ਫਰਕ ਸੀ ?

ਉੱਤਰ ਗੁਰੂ ਨਾਨਕ ਜੀ ਈਸ਼ਵਰਵਾਦੀ ਤੇ ਸਿੱਧ ਅਨੀਸ਼ਵਰਵਾਦੀ ਸਨ।

ਪ੍ਰ.410 ਸਿੱਧਾਂ ਦੁਆਰਾ ਪੁੱਛੇ ਅੰਤਮ ਸੁਆਲ 'ਕਿਤੁ ਕਿਤੁ ਦੁਖਿ ਬਿਨਸਿ ਜਾਈ' ਦਾ ਬਾਬਾ ਨਾਨਕ ਨੇ ਕੀ ਜਵਾਬ ਦਿੱਤਾ ?

ਉੱਤਰ ਨਾਮਿ ਵਿਸਰਿਐ ਦੁਖੁ ਪਾਈ॥ (ਅੰਗ-੯੪੬)

ਭਾਵ - ਜੋ ਪ੍ਰਭੂ ਦੇ ਨਾਮ ਨੂੰ ਵਿਸਰ ਜਾਂਦਾ ਹੈ, ਉਹ ਦੁਖ ਪਾਉਂਦਾ ਹੈ।

ਪ੍ਰ.411 ਸਿੱਧਾਂ ਨੇ ਫਿਰ ਗੁਰੂ ਜੀ ਨੂੰ ਪੁੱਛਿਆ ਕਿ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੁੰਦੀ ਹੈ?

ਉੱਤਰ ਹਉਮੈ ਵਿਚ (ਹਉਮੈ ਵਿਚਿ ਜਗੁ ਉਪਜੈ)। (ਅੰਗ-੯੪੬)

ਪ੍ਰ.412 'ਸਿਧ ਗੋਸਟਿ' ਬਾਣੀ ਵਿਚ ਅਰਬੀ ਤੇ ਫ਼ਾਰਸੀ ਦੇ ਕਿੰਨੇ ਸ਼ਬਦ ਮਿਲਦੇ ਹਨ?

ਉੱਤਰ 9 ਅਰਬੀ + 6 ਫ਼ਾਰਸੀ = ਕੁਲ 15 ਸ਼ਬਦ।

ਅਰਬੀ ਦੇ - ਰਜਾਏ, ਦੁਨੀਆ, ਤਮਾਈ, ਹੁਕਮੁ, ਸਿਫਤਿ, ਨਦਰਿ, ਹਜ਼ੂਰੇ, ਕੀਮਤਿ, ਫੁਰਮਾਣੇ।

ਫ਼ਾਰਸੀ ਦੇ - ਬਖਸਿ, ਦਰਾਹ, ਪਿਰਾਹਨੁ, ਦਾਨਾ, ਬੀਨਾ, ਗੁਬਾਰਿ।

ਪ੍ਰ.413 ਸੁਮੇਰ ਪਰਬਤ 'ਤੇ ਗੁਰੂ ਜੀ ਨਾਲ ਚਰਚਾ ਕਰਨ ਵਾਲੇ ਕਿੰਨੇ ਸਿੱਧ ਸਨ?

ਉੱਤਰ 84 (ਚਉਰਾਸੀਹ ਸਿਧ ਗੋਰਖਾਦਿ ਮਨ ਅੰਦਰਿ ਗਣਤੀ ਵਰਤਾਈ)

(ਟਕੋ-੧, ਪਉੜੀ-੨੮, ਭਾਈ ਗੁਰਦਾਸ)

ਪ੍ਰ.414 ਸ੍ਰੀ ਨਗਰ ਵਿਖੇ ਬਾਬਾ ਨਾਨਕ ਨੇ ਆਪਣਾ ਟਿਕਾਣਾ ਕਿੱਥੇ ਕੀਤਾ ਸੀ?

ਉੱਤਰ ਹਰੀ ਪਰਬਤ 'ਤੇ।

ਪ੍ਰ.415 ਮਟਨ (ਕਸ਼ਮੀਰ) ਵਿਖੇ ਗੁਰੂ ਨਾਨਕ ਜੀ ਨਾਲ ਕਿਸਨੇ ਚਰਚਾ ਕੀਤੀ ?

ਉੱਤਰ ਪੰਡਤ ਬ੍ਰਹਮਦਾਸ।

ਪ੍ਰ.416 ਪੰਡਤ ਬ੍ਰਹਮਦਾਸ ਅਤੇ ਕਸ਼ਮੀਰ ਦੇ ਹੋਰ ਵਿਦਵਾਨ ਪੰਡਤਾਂ ਨੂੰ ਸਮਝਾਉਂਦੇ ਹੋਏ, ਗੁਰੂ ਜੀ ਨੇ ਕਿਹੜਾ ਸ਼ਬਦ ਉਚਾਰਣ ਕੀਤਾ ?

ਉੱਤਰ ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥

(ਆਸਾ ਕੀ ਵਾਰ, ਅੰਗ-੪੬੭)

ਪ੍ਰ.417 ਪੰਡਤ ਬ੍ਰਹਮਦਾਸ ਅਤੇ ਕਸ਼ਮੀਰ ਦੇ ਹੋਰ ਵਿਦਵਾਨ ਪੰਡਤਾਂ ਨੂੰ ਗੁਰੂ ਨਾਨਕ ਸਾਹਿਬ ਨੇ ਕੀ ਸਮਝਾਇਆ ?

ਉੱਤਰ ਕੇਵਲ ਧਾਰਮਕ ਗ੍ਰੰਥ ਪੜ੍ਹਣ ਤੇ ਲੋਕਾਂ ਨਾਲ ਬਹਿਸਾਂ ਕਰਨ ਨਾਲ ਪ੍ਰਭੂ ਖੁਸ਼ ਨਹੀਂ ਹੁੰਦਾ। ਪ੍ਰਭੂ ਤਾਂ ਪ੍ਰੇਮਾ ਭਗਤੀ 'ਤੇ ਹੀ ਰੀਝਦਾ ਹੈ।

ਪ੍ਰ.418 ਪੰਡਤ ਬ੍ਰਹਮਦਾਸ ਦੀ ਕਿਹੜੀ ਪੀੜ੍ਹੀ ਗੁਰੂ ਤੇਗ ਬਹਾਦਰ ਪਾਸ ਹੋਰ ਕਸ਼ਮੀਰੀ ਪੰਡਤਾਂ ਸਮੇਤ ਫਰਿਆਦ ਲੈ ਕੇ ਪਹੁੰਚੀ ?

ਉੱਤਰ ਤੀਜੀ ਪੀੜ੍ਹੀ। ਪੰਡਤ ਕਿਰਪਾ ਰਾਮ ਸਪੁੱਤਰ ਅੜੂ ਰਾਮ (ਸ਼ਰਧਾਲੂ ਗੁਰੂ ਹਰਿ ਰਾਇ ਜੀ) ਪੋਤਾ ਨਰਾਇਣ ਦਾਸ (ਸ਼ਰਧਾਲੂ ਗੁਰੂ ਹਰਿ ਗੋਬਿੰਦ ਜੀ) ਪੜਪੋਤਾ ਬ੍ਰਹਮ ਦਾਸ ਜੀ (ਸ਼ਰਧਾਲੂ ਗੁਰੂ ਨਾਨਕ ਸਾਹਿਬ ਜੀ)।

ਪ੍ਰ.419 ਗੁਰੂ ਨਾਨਕ ਜੀ ਨੇ ਅਮਰਨਾਥ ਦੇ ਮੰਦਰ ਜਾ ਕੇ ਲੋਕਾਂ ਨੂੰ ਕਿਸ ਕੰਮ ਤੋਂ ਵਰਜਿਆ ?

ਉੱਤਰ ਅਮਰਨਾਥ ਦੇ ਮੰਦਰ ਜਾ ਕੇ ਲੋਕਾਂ ਨੂੰ ਸ਼ਿਵਲਿੰਗ ਦੀ ਪੂਜਾ ਤੋਂ ਹਟਾਇਆ।

ਪ੍ਰ.420 ਵੈਸ਼ਨੋ ਦੇਵੀ ਦੇ ਮੰਦਰ ਜਾ ਕੇ ਗੁਰੂ ਜੀ ਨੇ ਲੋਕਾਂ ਨੂੰ ਕੀ ਸਮਝਾਇਆ?

ਉੱਤਰ ਅਖੌਤੀ ਦੇਵੀ-ਦੇਵਤੇ ਕੋਈ ਦਾਤਾਂ ਨਹੀਂ ਦੇ ਸਕਦੇ। ਕੇਵਲ ਇਕ ਅਕਾਲਪੁਰਖ/ਪ੍ਰਭੂ ਹੀ ਸਭ ਨੂੰ ਦਾਤਾਂ ਦਿੰਦਾ ਹੈ। ਇੱਥੇ ਹੀ ਅੰਧ-ਵਿਸ਼ਵਾਸਾਂ ਨੂੰ ਵੀ ਤਿਆਗਣ ਦਾ ਸੰਦੇਸ਼ ਦਿੱਤਾ।

ਪ੍ਰ.421 ਵੈਸ਼ਨੋ ਦੇਵੀ ਵਾਲੇ ਪਹਾੜ 'ਤੇ 'ਗਰਭਜੋਨ' ਨਾਮੀ ਗੁਫਾ ਦੇ ਬੂਹੇ ਅੱਗੇ ਬੈਠ ਕੇ ਗੁਰੂ ਜੀ ਨੇ ਕਿਹੜਾ ਸ਼ਬਦ ਗਾਇਆ ?

ਉੱਤਰ ਛੋਡਹੁ ਪ੍ਰਾਣੀ ਕੂੜ ਕਬਾੜਾ।। ਕੂੜੁ ਮਾਰੇ ਕਾਲੁ ਉਛਾਹਾੜਾ॥

(ਮਾਰੂ ਰਾਗ, ਅੰਗ-੧੦੨੫)

ਪ੍ਰ.422 ਤੀਜੀ ਉਦਾਸੀ ਦੌਰਾਨ ਗੁਰੂ ਜੀ ਜੰਮੂ ਵਿਖੇ ਕਿਹੜੇ ਪ੍ਰਸਿੱਧ ਮੰਦਰ 'ਚ ਗਏ ?

ਉੱਤਰ ਵੱਡੇ ਮੰਦਰ ਰਘੂਨਾਥ ਵਿਖੇ।

ਪ੍ਰ.423 ਜੰਮੂ ਦੇ ਰਾਜੇ ਨੂੰ ਗੁਰੂ ਸਾਹਿਬ ਨੇ ਕੀ ਉਪਦੇਸ਼ ਦਿੱਤਾ ?

ਉੱਤਰ ਉਸਨੂੰ ਦਇਆ, ਧਰਮ ਤੇ ਨਿਆਂ ਦਾ ਰਾਜ ਕਾਇਮ ਕਰਨ ਲਈ ਕਿਹਾ।

ਪ੍ਰ.424 ਸਿਆਲਕੋਟ ਵਿਖੇ ਗੁਰੂ ਜੀ ਦੀ ਕਿਸ ਮੁਸਲਮਾਨ ਪੀਰ ਨਾਲ ਮੁਲਾਕਾਤ ਹੋਈ ?

ਉੱਤਰ ਹਮਜ਼ਾ ਗੌਂਸ।

ਪ੍ਰ.425 ਪੀਰ ਹਮਜ਼ਾਂ ਗੌਂਸ ਕਿਸ ਜਿੱਦ ਤੇ ਅੜਿਆ ਸੀ ?

ਉੱਤਰ ਇਹ ਪੀਰ ਵਰਤ ਰਖੀ ਬੈਠਾ ਸੀ ਕਿ ਸਿਆਲਕੋਟ ਨੂੰ ਤਬਾਹ ਕਰ ਦੇਣਾ ਹੈ, ਕਿਉਂਕਿ ਇਹ ਝੂਠਿਆਂ ਦਾ ਸ਼ਹਿਰ ਹੈ।

ਪ੍ਰ.426 ਗੁਰੂ ਨਾਨਕ ਸਾਹਿਬ ਨੇ ਪੀਰ ਹਮਜ਼ਾ ਗੌਂਸ ਨੂੰ ਕੀ ਸਮਝਾਇਆ ?

ਉੱਤਰ ਗੁਰੂ ਜੀ ਨੇ ਸਮਝਾਇਆ ਕਿ ਇਹ ਪੀਰੀ ਨਹੀਂ ਕਿ ਇਕ ਦੇ ਝੂਠ ਦੀ ਸਜ਼ਾ ਸਾਰੇ ਸ਼ਹਿਰ ਨੂੰ ਦਿੱਤੀ ਜਾਏ। ਜੇ ਇਕ ਨੇ ਕੀਤੇ ਪ੍ਰਣ ਅਨੁਸਾਰ ਆਪਣਾ ਬੱਚਾ ਹਵਾਲੇ ਨਹੀਂ ਕੀਤਾ ਤਾਂ ਬਾਕੀਆਂ ਨੂੰ ਸਜ਼ਾ ਦੇਣੀ ਧਰਮ ਨਹੀਂ ਹੈ।

ਪ੍ਰ.427 ਗੁਰੂ ਨਾਨਕ ਜੀ ਨੇ ਸਿਆਲਕੋਟ ਵਿਖੇ ਭਾਈ ਮਰਦਾਨਾ ਜੀ ਨੂੰ ਬਾਜ਼ਾਰ 'ਚੋਂ ਕੀ ਵਿਸ਼ੇਸ਼ ਚੀਜ਼ ਖਰੀਦਣ ਲਈ ਭੇਜਿਆ ?

ਉੱਤਰ ਸੱਚ ਤੇ ਝੂਠ।

ਪ੍ਰ.428 ਇਕ ਕਾਗਜ਼ ਤੇ 'ਮਰਣਾ ਸੱਚ, ਜੀਉਣਾ ਝੂਠ' ਕਿਸਨੇ ਲਿਖ ਕੇ ਭਾਈ ਮਰਦਾਨਾ ਜੀ ਨੂੰ ਦਿੱਤਾ ?

ਉੱਤਰ ਇਕ ਦੁਕਾਨਦਾਰ ਭਾਈ ਮੂਲਾ ਜੀ।

ਪ੍ਰ.429 ਮੀਆਂ ਮਿੱਠਾ ਨਾਮ ਦੇ ਫ਼ਕੀਰ ਨਾਲ ਗੁਰੂ ਜੀ ਦੀ ਚਰਚਾ ਕਿੱਥੇ ਹੋਈ ?

ਉੱਤਰ ਪਸਰੂਰ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ)।

ਪ੍ਰ.430 ਮੀਆਂ ਮਿੱਠਾ ਫ਼ਕੀਰ ਨੇ ਗੁਰੂ ਨਾਨਕ ਸਾਹਿਬ ਨੂੰ ਕੀ ਕਿਹਾ ?

ਉੱਤਰ ਪਹਿਲਾ ਨਾਉਂ ਖੁਦਾਇ ਦਾ, ਦੂਜਾ ਨਾਉਂ ਰਸੂਲ।<br>ਨਾਨਕ ਕਲਮਾ ਜੇ ਪੜੇਂ, ਤਾਂ ਦਰਗਹ ਪਵੇਂ ਕਬੂਲ।<br>(ਨੋਟ : ਇਹ ਪੰਗਤੀਆਂ ਬਾਣੀ ਦੀਆਂ ਨਹੀਂ ਹਨ)

ਪ੍ਰ.431 ਤੀਜੀ ਉਦਾਸੀ ਦੌਰਾਨ ਸਿਆਲਕੋਟ ਤੋਂ ਗੁਰੂ ਜੀ ਕਿੱਥੇ ਗਏ ਸਨ ?

ਉੱਤਰ ਪਸਰੂਰ, ਜਿੱਥੇ ਮੀਆਂ ਮਿੱਠਾ ਨਾਂ ਦਾ ਫ਼ਕੀਰ ਰਹਿੰਦਾ ਸੀ।

ਪ੍ਰ.432 ਪਸਰੂਰ ਤੋਂ ਗੁਰੂ ਨਾਨਕ ਸਾਹਿਬ ਕਿੱਥੇ ਗਏ ਸਨ ?

ਉੱਤਰ ਤਲਵੰਡੀ, ਕਰਤਾਰਪੁਰ ਤੇ ਫਿਰ ਸੁਲਤਾਨਪੁਰ ਲੋਧੀ ਗਏ।

ਪ੍ਰ.433 ਗੁਰੂ ਨਾਨਕ ਜੀ ਦੇ ਮਾਤਾ-ਪਿਤਾ ਕਦੋਂ ਅਕਾਲ ਚਲਾਣਾ ਕਰ ਗਏ ਸਨ?

ਉੱਤਰ 1522 ਈ. ਵਿਚ। (ਪਿਤਾ ਦੀ ਉਮਰ 82 ਅਤੇ ਮਾਤਾ ਦੀ 74 ਸਾਲ)

ਪ੍ਰ.434 ਮਾਤਾ ਤ੍ਰਿਪਤਾ ਤੇ ਪਿਤਾ ਮਹਿਤਾ ਕਾਲੂ ਜੀ ਦਾ ਹੱਥੀਂ ਸੰਸਕਾਰ ਕਿਸ ਨੇ ਕੀਤਾ ?

ਉੱਤਰ ਉਨ੍ਹਾਂ ਦੇ ਪੁੱਤਰ ਗੁਰੂ ਨਾਨਕ ਸਾਹਿਬ ਨੇ।

ਪ੍ਰ.435 ਬੇਬੇ ਨਾਨਕੀ ਜੀ ਕਦੋਂ ਅਕਾਲ ਚਲਾਨਾ ਕਰ ਗਏ ?

ਉੱਤਰ 1518 ਈ. ਵਿਚ (ਕੁਲ ਉਮਰ 64 ਸਾਲ)।

ਪ੍ਰ.436 ਭਾਈ ਜੈ ਰਾਮ ਜੀ ਕਦੋਂ ਅਕਾਲ ਚਲਾਣਾ ਕਰ ਗਏ ?

ਉੱਤਰ ਬੇਬੇ ਨਾਨਕੀ ਜੀ ਦੇ ਅਕਾਲ ਚਲਾਣੇ ਤੋਂ 3 ਦਿਨਾਂ ਬਾਅਦ 1518 ਈ. ਵਿਚ।

ਪ੍ਰ.437 ਗੁਰੂ ਨਾਨਕ ਸਾਹਿਬ ਨੇ ਚੌਥੀ ਉਦਾਸੀ ਕਦੋਂ ਕੀਤੀ ?

ਉੱਤਰ 1518 ਈ. ਤੋਂ 1521 ਈ. ਤੱਕ।

ਪ੍ਰ.438 ਗੁਰੂ ਜੀ ਚੌਥੀ ਉਦਾਸੀ ਸਮੇਂ ਕਿਹੜੇ ਤੀਰਥਾਂ ਵੱਲ ਗਏ ?

ਉੱਤਰ ਇਸਲਾਮ ਧਰਮ ਦੇ ਤੀਰਥਾਂ ਵੱਲ। (ਪੱਛਮ ਦਿਸ਼ਾ ਵੱਲ)

ਪ੍ਰ.439 ਚੌਥੀ ਉਦਾਸੀ ਦੌਰਾਨ ਗੁਰੂ ਜੀ ਕਿਹੜੇ ਮੁੱਖ ਅਸਥਾਨਾਂ ’ਤੇ ਗਏ ?

ਉੱਤਰ ਕੰਧਾਰ, ਸ਼ਕਰਪੁਰ, ਮੱਕਾ ਸ਼ਰੀਫ, ਮਦੀਨਾ, ਸੁਡਾਨ, ਤੁਰਕੀ, ਬਗਦਾਦ, ਈਰਾਨ, ਜਲਾਲਾਬਾਦ, ਪੇਸ਼ਾਵਰ, ਏਮਨਾਬਾਦ, ਹਸਨ ਅਬਦਾਲ ਆਦਿ।

ਪ੍ਰ.440 ਰੁਕਨਦੀਨ, ਕਾਜ਼ੀ ਤੇ ਮੁੱਲਾਂ ਨੇ ਗੁਰੂ ਜੀ ਦੇ ਵਿਚਾਰਾਂ ਅੱਗੇ ਸਿਰ ਨਿਵਾਇਆ ਤਾਂ ਗੁਰੂ ਨਾਨਕ ਸਾਹਿਬ ਨੇ ਕੀ ਬਖਸ਼ਿਸ਼ ਕੀਤੀ ਸੀ ?

ਉੱਤਰ ਨਿਸ਼ਾਨੀ ਦੇ ਤੌਰ ’ਤੇ ਇਕ ਖੜਾਂਵ।

ਪ੍ਰ.441 ਕਾਅਬੇ ਵਿਚ ਕਾਜੀ ਵੱਲੋਂ ਕੀਤੇ 3 ਸਵਾਲਾਂ ਦਾ ਗੁਰੂ ਜੀ ਨੇ ਕੀ ਉੱਤਰ ਦਿੱਤਾ, “ਅੱਲ੍ਹਾ ਕਿਆ ਹੈ, ਰਹਿਤਾ ਕਹਾਂ ਹੈ ਔਰ ਕਰਤਾ ਕਿਆ ਹੈ ?”

ਉੱਤਰ ਗੁਰੂ ਜੀ ਨੇ ਸਮਝਾਇਆ ਕਿ ਅੱਲ੍ਹਾ ਇਕ ਹੈ, ਉਸਦਾ ਨਿਵਾਸ ਹਿਰਦੇ ਵਿਚ ਹੈ, ਉਸਨੂੰ ਅੰਦਰੋਂ ਹੀ ਪਾਇਆ ਜਾ ਸਕਦਾ ਹੈ ਅਤੇ ਸਦਾ ਥਾਪ, ਉਥਾਪਨਾ ਉਸ ਦਾ ਕਰਮ ਹੈ।

ਪ੍ਰ.442 ਉਹ ਕਿਹੜੀ ਥਾਂ ਸੀ, ਜਿੱਥੇ ਸੰਗੀਤ ਵਰਜਿਤ ਸੀ ਤੇ ਸੰਗੀਤ ਦੀ ਵਰਤੋਂ ਕੇਵਲ ਨਾਚੀਆਂ ਜਾਂ ਕੰਜਰੀਆਂ ਕਰਦੀਆਂ ਸਨ ?

ਉੱਤਰ ਬਗਦਾਦ ਵਿਖੇ।

ਪ੍ਰ.443 ਬਾਬਾ ਨਾਨਕ ਨੇ ਬਗਦਾਦ ਯਾਤਰਾ ਸਮੇਂ ਕਿਹੜੇ ਬਸਤਰ ਧਾਰਨ ਕੀਤੇ ਸਨ?

ਉੱਤਰ ਨੀਲੇ ਬਸਤਰ।

ਪ੍ਰ.444 ਬਗਦਾਦ ਵਿਖੇ ਲੋਕਾਂ ਨੂੰ ਬਾਬਾ ਨਾਨਕ ਨੇ ਕੀ ਸਮਝਾਇਆ ?

ਉੱਤਰ ਰਾਗ/ਸੰਗੀਤ ਹਰਾਮ ਨਹੀਂ, ਸਗੋਂ ਪ੍ਰਭੂ ਦੀ ਉਸਤਤ ਲਈ ਰਾਗ/ਕੀਰਤਨ ਇਕ ਉੱਤਮ ਸਾਧਨ ਹੈ।

ਪ੍ਰ.445 ਗੁਰੂ ਨਾਨਕ ਜੀ ਮੱਕਾ ਤੋਂ ਮਦੀਨੇ ਹੁੰਦੇ ਹੋਏ ਕਿੱਥੇ ਗਏ ਸਨ ?

ਉੱਤਰ ਬਗਦਾਦ ਸ਼ਹਿਰ ਵਿਚ (ਈਰਾਕ)।

ਪ੍ਰ.446 ਬਗਦਾਦ ਵਿਖੇ ਗੁਰੂ ਨਾਨਕ ਜੀ ਦੀ ਕਿਸ ਨਾਲ ਧਰਮ ਚਰਚਾ ਹੋਈ ?
ਉੱਤਰ ਪੀਰ ਦਸਤਗੀਰ ਅਤੇ ਸ਼ੇਖ ਬਹਿਲੋਲ ਨਾਲ।
ਪ੍ਰ.447 ਗੁਰੂ ਨਾਨਕ ਜੀ ਨੇ ਜਿਸ ਥਾਂ 'ਤੇ ਬੈਠ ਕੇ ਬਗਦਾਦ ਦੇ ਲੋਕਾਂ ਨੂੰ ਉਪਦੇਸ਼ ਦਿੱਤਾ, ਉਥੇ ਸ਼ੇਖ ਬਹਿਲੋਲ ਨੇ ਸਤਿਕਾਰ ਦੇ ਤੌਰ 'ਤੇ ਕੀ ਬਣਾਇਆ ਸੀ?
ਉੱਤਰ ਇਕ ਥੜਾ ਬਣਾ ਲਿਆ, ਉਸ ਉੱਤੇ ਬੈਠਣ ਵਾਲੇ ਨੂੰ ਰੱਬ ਦਾ ਭੇਜਿਆ ਨਬੀ ਦੱਸਿਆ।
ਪ੍ਰ.448 ਬਗਦਾਦ (ਈਰਾਕ) ਵਿਖੇ ਗੁਰੂ ਨਾਨਕ ਸਾਹਿਬ ਨੂੰ ਕਿਸ ਨਾਮ ਨਾਲ ਯਾਦ ਕੀਤਾ ਜਾਂਦਾ ਹੈ ?
ਉੱਤਰ ਨਾਨਕ ਪੀਰ।
ਪ੍ਰ.449 ਬਗਦਾਦ ਵਿਖੇ, ਗੁਰੂ ਜੀ ਦੀ ਯਾਦ 'ਚ ਬਣੇ ਗੁਰਦੁਆਰਾ ਨੂੰ ਕਦੋਂ ਅਤੇ ਕਿਵੇਂ ਨੁਕਸਾਨ ਹੋਇਆ ?
ਉੱਤਰ 1991 ਵਿਚ, ਅਮਰੀਕਾ ਤੇ ਈਰਾਕ ਦੀ ਲੜਾਈ 'ਚ ਹਵਾਈ ਹਮਲੇ ਦੌਰਾਨ।
ਪ੍ਰ.450 ਹਸਨ ਅਬਦਾਲ ਦਾ ਅਜੋਕਾ ਨਾਮ ਕੀ ਹੈ ?
ਉੱਤਰ ਪੰਜਾ ਸਾਹਿਬ (ਪਾਕਿਸਤਾਨ)।
ਪ੍ਰ.451 ਹਸਨ ਅਬਦਾਲ ਵਿਖੇ ਪਹਾੜੀ ਉਤੇ ਬੈਠੇ ਕਿਸ ਪੀਰ ਨੇ ਮਰਦਾਨੇ ਨੂੰ ਪਾਣੀ ਪਿਆਉਣ ਤੋਂ ਨਾਂਹ ਕੀਤੀ ?
ਉੱਤਰ ਵਲੀ ਕੰਧਾਰੀ।
ਪ੍ਰ.452 ਹਸਨ ਅਬਦਾਲ ਵਿਖੇ ਰੱਬ ਦੀ ਦਾਤ ਨੂੰ ਕੌਣ ਸਾਂਭੀ ਬੈਠਾ ਸੀ ?
ਉੱਤਰ ਕੰਧਾਰੀ ਨਾਮ ਦਾ ਵਲੀ।
ਪ੍ਰ.453 ਬਾਬਾ ਨਾਨਕ ਨੇ ਵਲੀ ਕੰਧਾਰੀ ਦਾ ਹੰਕਾਰ ਕਿਵੇਂ ਤੋੜਿਆ ?
ਉੱਤਰ ਜਦ ਗੁਰੂ ਜੀ ਨੇ ਮਰਦਾਨਾ ਜੀ ਨੂੰ ਇਕ ਪੱਥਰ ਚੁੱਕਣ ਲਈ ਕਿਹਾ ਤਾਂ ਉੱਥੇ ਪਾਣੀ ਦਾ ਚਸ਼ਮਾ ਵੱਗਣ ਲੱਗਿਆ। ਇਸ ਤਰ੍ਹਾਂ ਵਲੀ ਕੰਧਾਰੀ ਦਾ ਹੰਕਾਰ ਤੋੜਿਆ।
ਪ੍ਰ.454 ਗੁਰੂ ਜੀ ਨੇ ਜਿੱਥੇ ਵਲੀ ਕੰਧਾਰੀ ਦਾ ਹੰਕਾਰ ਤੋੜਿਆ, ਉੱਥੇ ਕਿਹੜਾ ਗੁਰਦੁਆਰਾ ਸੁਸ਼ੋਭਿਤ ਹੈ ?
ਉੱਤਰ ਗੁਰਦੁਆਰਾ ਪੰਜਾ ਸਾਹਿਬ। (ਪਾਕਿਸਤਾਨ)
ਪ੍ਰ.455 ਗੁਰਦੁਆਰਾ ਪੰਜਾ ਸਾਹਿਬ ਦਾ ਨਿਰਮਾਣ ਕਿਸ ਸਿੱਖ ਨੇ ਕਰਵਾਇਆ?
ਉੱਤਰ ਸ. ਹਰੀ ਸਿੰਘ ਨਲੂਆ।

ਪ੍ਰ.456 ਗੁਰੂ ਨਾਨਕ ਸਾਹਿਬ ਨੇ ਬਾਬਾ ਫਰੀਦ ਜੀ ਦੀ ਬਾਣੀ ਕਿੱਥੋਂ ਤੇ ਕਿਸ ਪਾਸੋਂ ਪ੍ਰਾਪਤ ਕੀਤੀ ?

ਉੱਤਰ ਪਾਕਪਟਨ (ਅਯੋਧਨ ਪਹਿਲਾ ਨਾਮ) ਤੋਂ ਉਨ੍ਹਾਂ ਦੇ 11ਵੇਂ ਉਤਰਾਧਿਕਾਰੀ ਸ਼ੇਖ ਬ੍ਰਹਮ (ਇਬਰਾਹੀਮ) ਤੋਂ।

ਪ੍ਰ.457 ਗੁਰੂ ਨਾਨਕ ਜੀ ਅਨੁਸਾਰ ਸਭ ਕੁਝ ਬਿਨਸਨਹਾਰ ਹੈ, ਇਸ ਬਾਰੇ ਗੁਰਬਾਣੀ 'ਚ ਕਿਹੜਾ ਫੁਰਮਾਨ ਮਿਲਦਾ ਹੈ ?

ਉੱਤਰ ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥ (ਆਸਾ ਕੀ ਵਾਰ, ਅੰਗ-੪੬੮)

ਪ੍ਰ.458 'ਸਲੋਕ ਸ਼ੇਖ ਫਰੀਦ ਕੇ' ਵਿਚ ਗੁਰੂ ਨਾਨਕ ਜੀ ਦੇ ਕਿੰਨੇ ਸਲੋਕ ਦਰਜ ਹਨ ?

ਉੱਤਰ ਗੁਰੂ ਨਾਨਕ ਜੀ - 4, (ਬਾਬਾ ਫਰੀਦ - 112 ਸਲੋਕ, 4 ਸ਼ਬਦ)

ਪ੍ਰ.459 ਸ਼ੇਖ ਫਰੀਦ ਜੀ, ਗੁਰੂ ਨਾਨਕ ਸਾਹਿਬ ਤੋਂ ਕਿੰਨੇ ਸਾਲ ਪਹਿਲਾਂ ਹੋਏ ?

ਉੱਤਰ 296 ਸਾਲ। (ਜਨਮ 1173 ਈ.)

ਪ੍ਰ.460 ਗੁਰੂ ਨਾਨਕ ਸਾਹਿਬ ਨੇ ਕਿਹੜੇ ਉਦੇਸ਼ ਨੂੰ ਮੁੱਖ ਰੱਖ ਕੇ ਧਰਮ ਪ੍ਰਚਾਰ ਯਾਤਰਾ ਕੀਤੀ ਸੀ ?

ਉੱਤਰ ਬਾਬਾ ਨਾਨਕ ਨੇ ਵੱਖ-ਵੱਖ ਧਰਮਾਂ ਜਾਤੀ, ਰੰਗ, ਨਸਲ, ਵਰਣ ਆਦਿ ਦੇ ਲੋਕਾਂ ਵਿਚ ਕੇਵਲ ਇਕ ਅਕਾਲ ਪੁਰਖ ਦੀ ਸੱਚੇ ਦਿਲ ਨਾਲ ਭਗਤੀ ਤੇ ਸਿਧਾਂਤ ਦੇ ਪ੍ਰਚਾਰ ਕਰਨ ਦੇ ਉਦੇਸ਼ ਨਾਲ ਹੀ ਵੱਖ-ਵੱਖ ਥਾਵਾਂ 'ਤੇ (ਦੇਸ਼ਾਂ-ਵਿਦੇਸ਼ਾਂ) 'ਚ ਪ੍ਰਚਾਰ ਕਰਨ ਦਾ ਨਿਸ਼ਚਾ ਕੀਤਾ।

ਪ੍ਰ.461 ਆਪਣੀ ਚੌਥੀ ਉਦਾਸੀ ਦੌਰਾਨ ਗੁਰੂ ਨਾਨਕ ਜੀ ਮੱਕਾ ਕਦੋਂ ਪੁੱਜੇ ?

ਉੱਤਰ 5 ਦਸੰਬਰ 1519 ਈ. ਨੂੰ।

ਪ੍ਰ.462 ਕਾਜੀਆਂ ਮੁਤਾਬਿਕ ਗੁਰੂ ਜੀ ਰੱਬ ਦੇ ਘਰ ਵੱਲ ਨੂੰ ਪੈਰ ਕਰਕੇ ਕਿੱਥੇ ਸੁੱਤੇ ਸੀ?

ਉੱਤਰ ਕਾਅਬੇ ਵਿਚ (ਮੱਕੇ ਵਿਖੇ)।

ਪ੍ਰ.463 ਗੁਰੂ ਜੀ ਨੂੰ ਮੱਕੇ ਵੱਲ ਪੈਰ ਕਰ ਕੇ ਸੁੱਤੇ ਹੋਏ ਦੇਖ ਕੇ ਕਿਸਨੇ ਲੱਤ ਮਾਰ ਕੇ ਕਿਹਾ ਕਿ ਕਿਹੜਾ ਸੁੱਤਾ ਪਿਆ ਹੈ ਕਾਫ਼ਰ ?

ਉੱਤਰ ਮੁੱਲਾ ਜੀਵਨ ਨੇ।

ਪ੍ਰ.464 ਮੱਕਾ ਕਿੱਥੇ ਹੈ ?

ਉੱਤਰ ਮੱਕਾ, ਸਊਦੀ ਅਰਬ ਦਾ ਇਕ ਸ਼ਹਿਰ ਹੈ, ਜਿੱਥੇ ਇਸਲਾਮ ਧਰਮ ਦੇ

ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਹੋਇਆ ਸੀ। ਇੱਥੇ ਹੀ ਇਸਲਾਮ ਧਰਮ ਦਾ ਪ੍ਰਸਿੱਧ ਤੀਰਥ ਸਥਾਨ 'ਕਾਅਬਾ' ਸਥਿਤ ਹੈ।

ਪ੍ਰ.465 ਮੱਕਾ ਵਿਖੇ ਗੁਰੂ ਨਾਨਕ ਜੀ ਨੂੰ ਕਿਸ ਨਾਮ ਨਾਲ ਯਾਦ ਕੀਤਾ ਜਾਂਦਾ ਹੈ?

ਉੱਤਰ ਵਲੀ ਹਿੰਦ।

ਪ੍ਰ.466 ਗੁਰੂ ਨਾਨਕ ਸਾਹਿਬ ਦੇ ਗੁਰੂ ਕੌਣ ਸੀ ?

ਉੱਤਰ ਸ਼ਬਦ ਗੁਰੂ। (ਅਕਾਲ ਪੁਰਖ/ਪਾਰਬ੍ਰਹਮ)

ਪ੍ਰ.467 ਕਾਅਬੇ ਵਿਖੇ ਲੋਕਾਂ ਵੱਲੋਂ ਪੁੱਛਣ 'ਤੇ ਕੀ ਹਿੰਦੂ ਵੱਡਾ ਜਾਂ ਮੁਸਲਮਾਨ ਤਾਂ ਗੁਰੂ ਜੀ ਨੇ ਕੀ ਕਿਹਾ ?

ਉੱਤਰ ਸਭ ਖੁਦਾ ਦੀ ਸੰਤਾਨ ਹਨ, ਇਸ ਲਈ ਸਭ ਬਰਾਬਰ ਹਨ। ਜਿਸਦੇ ਸ਼ੁਭ ਅਮਲ ਹਨ ਉਹ ਵੱਡਾ ਤੇ ਜਿਸਦੇ ਸ਼ੁਭ ਅਮਲ ਨਹੀਂ ਉਹ ਛੋਟਾ ਹੈ।

ਪ੍ਰ.468 ਗੁਰੂ ਨਾਨਕ ਸਾਹਿਬ ਨੇ ਕਾਅਬੇ ਵਿਖੇ ਲੋਕਾਂ ਨੂੰ ਕੀ ਸਮਝਾਇਆ ?

ਉੱਤਰ ਖੁਦਾ/ਪਰਮਾਤਮਾ ਸਰਬ ਵਿਆਪਕ ਹੈ, ਉਹ ਕਿਸੇ ਧਰਮ-ਅਸਥਾਨ ਤਕ ਸੀਮਿਤ ਨਹੀਂ। ਪਰਮਾਤਮਾ ਦੀ ਪ੍ਰਾਪਤੀ ਕੇਵਲ ਰੋਜ਼ੇ-ਵਰਤ ਰੱਖਣ ਜਾਂ ਧਾਰਮਕ ਅਸਥਾਨਾਂ ਦੀ ਯਾਤਰਾ ਨਾਲ ਨਹੀਂ ਹੋ ਸਕਦੀ। ਪੀਰਾਂ-ਫਕੀਰਾਂ ਦੇ ਰੋਜ਼ਿਆਂ-ਮਕਬਰਿਆਂ ਦੀ ਪੂਜਾ, ਪਰਮਾਤਮਾ ਦੀ ਪ੍ਰਾਪਤੀ ਦੇ ਰਾਹ ਵਿਚ ਰੁਕਾਵਟ ਹੈ।

ਪ੍ਰ.469 ਜਦ ਮੁੱਲਾ ਜੀਵਨ ਕਾਫੀ ਕੁਬੋਲ ਬੋਲ ਚੁੱਕਾ ਸੀ ਤਾਂ ਬਾਬਾ ਨਾਨਕ ਜੀ ਨੇ ਕੀ ਕਿਹਾ ਸੀ ?

ਉੱਤਰ ਜਿਧਰ ਖੁਦਾ ਦਾ ਘਰ ਨਹੀਂ ਉਸ ਪਾਸੇ ਮੇਰੇ ਪੈਰ ਕਰਦੇ।

ਪ੍ਰ.470 ਮੱਕਾ ਵਿਖੇ ਗੁਰੂ ਨਾਨਕ ਸਾਹਿਬ ਦੇ ਬਚਨਾਂ ਨੂੰ ਸੁਣ ਕੇ ਕਿੰਨ੍ਹਾਂ ਨੂੰ ਗਿਆਨ ਹੋ ਗਿਆ ਸੀ ?

ਉੱਤਰ ਮੁੱਲਾਂ ਜੀਵਨ ਤੇ ਬਾਕੀ ਹਾਜੀਆਂ ਨੂੰ।

ਪ੍ਰ.471 ਚੌਥੀ ਉਦਾਸੀ ਦੌਰਾਨ ਗੁਰੂ ਜੀ ਹਸਨ ਅਬਦਾਲ ਤੋਂ ਕਿਸ ਨਗਰ ਵੱਲ ਗਏ ?

ਉੱਤਰ ਸੈਦਪੁਰ / ਏਮਨਾਬਾਦ, ਜ਼ਿਲ੍ਹਾ-ਗੁੱਜਰਾਂਵਾਲਾ (ਪਾਕਿਸਤਾਨ)।

ਪ੍ਰ.472 ਗੁਰੂ ਨਾਨਕ ਜੀ ਦੀ ਏਮਨਾਬਾਦ ਵਿਖੇ ਕਿਸ ਸਿੱਖ ਨਾਲ ਪਹਿਲੀ ਉਦਾਸੀ ਤੋਂ ਬਾਅਦ ਦੁਬਾਰਾ ਮੁਲਾਕਾਤ ਹੋਈ ?

ਉੱਤਰ ਭਾਈ ਲਾਲੋ ਜੀ ਨਾਲ।

ਪ੍ਰ.473 ਗੁਰੂ ਨਾਨਕ ਸਾਹਿਬ ਏਮਨਾਬਾਦ ਵਿਖੇ ਦੁਬਾਰਾ ਕਦੋਂ ਪੁੱਜੇ ਸਨ ?

ਉੱਤਰ 1521 ਈ. ਨੂੰ।

ਪ੍ਰ.474 ਚੌਥੀ ਉਦਾਸੀ ਦੌਰਾਨ, ਕਿਹੜੇ ਮੁਗਲ ਬਾਦਸ਼ਾਹ ਨੇ ਏਮਨਾਬਾਦ 'ਤੇ ਪਹਿਲਾ ਹਮਲਾ ਕੀਤਾ ਸੀ ?

ਉੱਤਰ ਬਾਬਰ ਨੇ।

ਪ੍ਰ.475 ਬਾਬਾ ਨਾਨਕ ਨੇ ਬਾਬਰ ਨੂੰ ਕਿਹੜੀ ਜੰਞ ਲੈ ਕੇ ਆਉਣ ਵਾਲਾ ਦੱਸਿਆ?

ਉੱਤਰ ਪਾਪ ਕੀ ਜੰਞ।

ਪ੍ਰ.476 ਗੁਰੂ ਨਾਨਕ ਸਾਹਿਬ ਨੇ ਹਜ਼ਾਰਾਂ ਬੇਕਸੂਰ ਲੋਕਾਂ ਨੂੰ ਕਤਲ ਹੁੰਦਿਆਂ ਆਪਣੇ ਅੱਖੀਂ ਦੇਖ ਕੇ ਬੜੀ ਹੂਕ ਨਾਲ ਗੁਰੂ ਜੀ ਨੇ ਕੀ ਉਚਾਰਿਆ ਸੀ?

ਉੱਤਰ ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥

(ਅੰਗ-੩੬੦)

ਪ੍ਰ.477 ਬਾਬਾ ਨਾਨਕ ਮੁਗਲ ਬਾਦਸ਼ਾਹ ਬਾਬਰ ਨੂੰ ਕਿਸ ਨਾਮ ਨਾਲ ਸੰਬੋਧਤ ਕਰਦੇ ਸਨ ?

ਉੱਤਰ ਜਾਬਰ।

ਪ੍ਰ.478 ਭਾਈ ਲਾਲੋ ਨੂੰ ਸੰਬੋਧਨ ਕਰਕੇ ਗੁਰੂ ਨਾਨਕ ਜੀ ਨੇ ਕਿਹੜੇ ਸੋਹਲੇ ਗਾਏ ਸਨ ?

ਉੱਤਰ ਖ਼ੂਨ ਕੇ ਸੋਹਿਲੇ।
ਖ਼ੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥

(ਤਿਲੰਗ ਰਾਗ, ਅੰਗ-੭੨੩)

ਪ੍ਰ.479 ਗੁਰੂ ਨਾਨਕ ਜੀ ਤੇ ਭਾਈ ਮਰਦਾਨਾ ਜੀ ਨੂੰ ਕੈਦ ਕਰਕੇ ਕਿਸ ਦੀ ਨਿਗਰਾਨੀ ਹੇਠ ਰੱਖਿਆ ਗਿਆ ਸੀ ?

ਉੱਤਰ ਫ਼ੌਜ ਦੇ ਸਰਦਾਰ ਮੀਰ ਖਾਨ ਦੀ ਨਿਗਰਾਨੀ ਹੇਠ।

ਪ੍ਰ.480 ਭਾਈ ਤਾਰੂ ਪੋਪਟ ਜੋ ਗੁਰੂ ਨਾਨਕ ਸਾਹਿਬ ਦੇ ਸ਼ਰਧਾਲੂ ਸਨ, ਨੂੰ ਕਿਸਦੇ ਹੁਕਮ 'ਤੇ ਸ਼ਹੀਦ ਕੀਤਾ ਗਿਆ ?

ਉੱਤਰ ਬਾਬਰ ਦੇ ਹੁਕਮ ਅਨੁਸਾਰ।

ਪ੍ਰ.481 ਮੁਗਲ ਬਾਦਸ਼ਾਹ ਬਾਬਰ ਦੁਆਰਾ ਸੈਦਪੁਰ 'ਚ ਕੀਤੀ ਅੰਨ੍ਹੇਵਾਹ ਤਬਾਹੀ ਤੇ ਹਾਹਾਕਾਰ ਕਿਹੜੇ ਗੁਰੂ ਜੀ ਨੇ ਅੱਖੀਂ ਵੇਖੀ ਸੀ ?

ਉੱਤਰ ਸ੍ਰੀ ਗੁਰੂ ਨਾਨਕ ਸਾਹਿਬ ਨੇ।

ਪ੍ਰ.482 ਇਸ ਮੌਕੇ ਗੁਰੂ ਨਾਨਕ ਜੀ ਨੇ ਬਾਬਰ ਨੂੰ ਕੀ ਉਪਦੇਸ਼ ਦਿੱਤਾ ਅਤੇ ਬਾਦਸ਼ਾਹ ਦੇ ਕਿਹੜੇ ਕਰਤੱਵ ਦ੍ਰਿੜ ਕਰਵਾਏ ?

ਉੱਤਰ ਫੈਸਲਾ ਨਿਆਂ ਨਾਲ ਕਰਨਾ, ਭਲੇ ਪੁਰਸ਼ਾਂ ਦਾ ਸਨਮਾਨ ਕਰਨਾ, ਸ਼ਰਾਬ ਪੀਣੀ ਤੇ ਜੂਆ ਖੇਡਣਾ ਬਿਲਕੁਲ ਹੀ ਛੱਡ ਦੇਣਾ। ਖ਼ੁਦਾ ਦੀ ਖਲਕਤ ਨੂੰ

ਤੰਗ ਕਰਨ ਨਾਲ ਮਨੁੱਖ ਨੂੰ ਕਦੇ ਖ਼ੁਸ਼ੀ ਪ੍ਰਾਪਤ ਨਹੀਂ ਹੋ ਸਕਦੀ। ਹਾਰੇ 'ਤੇ ਰਹਿਮ ਕਰੋ ਅਤੇ ਪਰਮਾਤਮਾ ਨੂੰ ਸੱਚੇ ਹਿਰਦੇ ਨਾਲ ਜਪੋ।

ਪ੍ਰ.483 ਬਾਬਰ ਦੇ ਹਮਲੇ ਬਾਰੇ ਗੁਰੂ ਜੀ ਨੇ ਕਿੰਨੇ ਸ਼ਬਦ ਉਚਾਰੇ ?

ਉੱਤਰ 4 ਸ਼ਬਦ।

i) ਖੁਰਾਸਾਨ ਖਸਮਾਨਾ ਕੀਆ......... (ਆਸਾ ਰਾਗ, ਅੰਗ-੩੬੦)

ii) ਜਿਨ ਸਿਰਿ ਸੋਹਨਿ ਪਟੀਆ......... (ਆਸਾ ਰਾਗ, ਅੰਗ-੪੧੭)

iii) ਜਹਾ ਸੁ ਖੇਲ ਤਬੇਲਾ ਘੋੜੇ......... (ਆਸਾ ਰਾਗ, ਅੰਗ-੪੧੭)

iv) ਜੈਸੀ ਮੈ ਆਵੈ ਖਸਮ ਕੀ ਬਾਣੀ...... (ਤਿਲੰਗ ਰਾਗ, ਅੰਗ-੭੨੨)

ਪ੍ਰ.484 ਗੁਰੂ ਜੀ ਦੇ ਕਹਿਣ 'ਤੇ ਜਦ ਬਾਬਰ ਨੇ ਸਾਰੇ ਬੰਦੀ ਛੱਡ ਦਿੱਤੇ ਤਾਂ ਉੱਥੇ ਕਿਹੜਾ ਨਗਰ ਵਸਾਇਆ ਗਿਆ ?

ਉੱਤਰ ਨਵਾਂ ਨਗਰ ਏਮਨਾਬਾਦ ਵਸਾਇਆ ਗਿਆ।

ਪ੍ਰ.485 ਗੁਰੂ ਨਾਨਕ ਸਾਹਿਬ ਨੇ ਅਪਣੀ ਧਰਮ ਪ੍ਰਚਾਰ ਯਾਤਰਾ ਕਦੋਂ ਤੇ ਕਿੱਥੇ ਸਮਾਪਤ ਕੀਤੀ ?

ਉੱਤਰ 1521 ਈ. ਦੇ ਅਖੀਰ 'ਚ ਆਪਣੀ ਵਸਾਈ ਨਗਰੀ ਕਰਤਾਰਪੁਰ ਵਿਖੇ।

ਪ੍ਰ.486 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਜੀ ਦੀ ਕਿਹੜੀ ਬਾਣੀ ਰਾਗ ਮੁਕਤ ਹੈ ?

ਉੱਤਰ ਜਪੁ ਜੀ ਸਾਹਿਬ।

ਪ੍ਰ.487 ਗੁਰੂ ਨਾਨਕ ਜੀ ਦੀ ਕਿਹੜੀ ਬਾਣੀ ਨਿਤਨੇਮ ਵਿਚ ਪੜ੍ਹੀ ਜਾਂਦੀ ਹੈ?

ਉੱਤਰ ਜਪੁ ਜੀ ਸਾਹਿਬ।

ਪ੍ਰ.488 'ਜਪੁ' ਦਾ ਸ਼ਬਦੀ ਅਰਥ ਕੀ ਹੈ ?

ਉੱਤਰ ਜਪੁ ਦਾ ਅਰਥ - ਸਿਮਰਨ / ਭਜਨ / ਬੰਦਗੀ।

ਪ੍ਰ.489 ਜਪੁ ਜੀ ਸਾਹਿਬ ਦਾ ਮੁਖ ਭਾਵ ਕਿਹੜੀਆਂ ਤੁਕਾਂ ਵਿਚ ਮਿਲਦਾ ਹੈ ?

ਉੱਤਰ ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।।
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।। (ਪਉੜੀ-1)

ਪ੍ਰ.490 ਜਪੁ ਜੀ ਸਾਹਿਬ ਵਿਚ ਕੁਲ ਕਿੰਨੇ ਸਲੋਕ ਤੇ ਪਉੜੀਆਂ ਹਨ ?

ਉੱਤਰ 2 ਸਲੋਕ ਤੇ 38 ਪਉੜੀਆਂ।

ਪ੍ਰ.491 ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਦੀ ਪਹਿਲੀ ਤੁਕ ਕਿਹੜੀ ਹੈ ?

ਉੱਤਰ ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥

ਪ੍ਰ.492 ਜਪੁ ਜੀ ਸਾਹਿਬ ਦੇ 2 ਸਲੋਕ ਕਿਹੜੇ ਹਨ ?

ਉੱਤਰ i) ਆਦਿ ਸਚੁ ਜੁਗਾਦਿ ਸਚੁ॥

ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।

ii) ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।

.........................................................

ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।।

ਪ੍ਰ.493 ਜਪੁ ਜੀ ਸਾਹਿਬ ਵਿਚ ਕਿਹੜੇ 5 ਖੰਡਾਂ ਦਾ ਜ਼ਿਕਰ ਹੈ ? ਲੜੀਵਾਰ ਦੱਸੋ।

ਉੱਤਰ i) ਧਰਮ ਖੰਡ ii) ਗਿਆਨ ਖੰਡ
iii) ਸਰਮ ਖੰਡ iv) ਕਰਮ ਖੰਡ v) ਸਚ ਖੰਡ।

ਪ੍ਰ.494 ਜਪੁ ਜੀ ਸਾਹਿਬ ਬਾਣੀ ਅਨੁਸਾਰ ਮਨੁੱਖ ਨੂੰ ਕਿਹੜੇ 7 ਗੁਣ ਧਾਰਨ ਕਰਨ ਵਾਸਤੇ ਕਿਹਾ ਗਿਆ ਹੈ ?

ਉੱਤਰ ਜਤ, ਧੀਰਜ, ਮਤਿ, ਗਿਆਨ, ਭਉ, ਤਪਤਾਉ, ਭਾਉ।
(ਸੱਚੀ ਟਕਸਾਲ ਦੇ 7 ਗੁਣ)

ਪ੍ਰ.495 ਜਪੁ ਜੀ ਸਾਹਿਬ ਵਿਚ ਆਏ 'ਮੰਨੇ' ਅਤੇ 'ਮੰਨੈ' ਵਿਚ ਕੀ ਫਰਕ ਹੈ ?

ਉੱਤਰ ਇਹ ਕੁਲ 4 ਪਉੜੀਆਂ ਹਨ।
ਮੰਨੇ - ਜਿਸਨੇ ਮੰਨ ਲਿਆ ਹੈ। (ਪਹਿਲੀ ਪਉੜੀ)
ਮੰਨੈ - ਜੇ ਮੰਨ ਲਈਏ। (ਬਾਕੀ 3 ਪਉੜੀਆਂ)

ਪ੍ਰ.496 ਜਪੁ ਜੀ ਸਾਹਿਬ ਵਿਚ ਕਿਸ ਫੁਰਮਾਣ ਦਾ ਅਰਥ ਹੈ ਕਿ ਵਾਹਿਗੁਰੂ ਜੋ ਤੈਨੂੰ ਚੰਗਾ ਲਗਦਾ ਹੈ, ਉਹ ਹੀ ਕੰਮ ਭਲਾ ਹੈ ?

ਉੱਤਰ ਜੋ ਤੁਧੁ ਭਾਵੈ ਸਾਈ ਭਲੀ ਕਾਰ।।

ਪ੍ਰ.497 'ਜਪੁ' ਬਾਣੀ ਦੇ ਅਰੰਭ ਵਿਚ 'ਮੰਗਲਾ ਚਰਨ' ਕੀ ਹੈ ?

ਉੱਤਰ ਮੰਗਲਾਚਰਨ ੧ੴ ਤੋਂ ਗੁਰ ਪ੍ਰਸਾਦਿ ਤੱਕ ਹੈ। (ਇਹ ਵੱਖ-ਵੱਖ ਰਾਗਾਂ ਦੇ ਅਰੰਭ 'ਤੇ ਵੀ ਦਰਜ ਹੈ) ਉਪਰੰਤ ਬਾਣੀ ਦਾ ਸਿਰਲੇਖ 'ਜਪੁ' ਹੈ।

ਪ੍ਰ.498 ਜਪੁ ਬਾਣੀ ਮੁਤਾਬਕ ਭਗਤਾਂ ਦੇ ਮਨ ਵਿਚ ਸਦਾ ਅਨੰਦ ਕਿਵੇਂ ਬਣਿਆ ਰਹਿੰਦਾ ਹੈ ? ਤੁੱਕ ਵੀ ਦੱਸੋ।

ਉੱਤਰ ਨਾਨਕ ਭਗਤਾ ਸਦਾ ਵਿਗਾਸੁ।। ਸੁਣਿਐ ਦੂਖ ਪਾਪ ਕਾ ਨਾਸੁ।।
ਭਾਵ - ਪ੍ਰਭੂ ਦੀ ਸਿਫ਼ਤ-ਸਲਾਹ ਸੁਣਨ ਕਰਕੇ ਉਨ੍ਹਾਂ ਦੇ ਦੁੱਖਾਂ ਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

ਪ੍ਰ.499 'ਮਨ ਤੋਂ ਪਾਪਾਂ ਦੀ ਮੈਲ ਧੋਣ ਦਾ ਕੀ ਸਾਧਨ ਹੈ ?' ਜਪੁ ਜੀ ਸਾਹਿਬ ਦੇ ਆਧਾਰ 'ਤੇ ਉੱਤਰ ਦਿਉ। ਤੁੱਕ ਵੀ ਦੱਸੋ।

ਉੱਤਰ ਭਰੀਐ ਮਤਿ ਪਾਪਾ ਕੈ ਸੰਗਿ॥
ਉਹ ਧੋਪੈ ਨਾਵੈ ਕੈ ਰੰਗਿ॥

(ਪ੍ਰਭੂ ਦੇ ਨਾਮ ਨਾਲ ਪਿਆਰ ਪਾਉਣ ਅਤੇ ਪ੍ਰਭੂ ਦੀ ਯਾਦ ਨੂੰ ਮਨ ਵਿਚ ਵਸਾਈ ਰੱਖਣਾ।)

ਪ੍ਰ.500 ਜਪੁ ਬਾਣੀ ਵਿਚ 'ਆਦੇਸੁ ਤਿਸੈ ਆਦੇਸੁ' ਦੀਆਂ ਕਿੰਨੀਆਂ ਪਉੜੀਆਂ ਹਨ ਤੇ ਆਦੇਸੁ ਦਾ ਕੀ ਅਰਥ ਹੈ ?

ਉੱਤਰ 4 ਪਉੜੀਆਂ (28ਵੀਂ ਤੋਂ 31ਵੀਂ ਤਕ) ਆਦੇਸ ਦਾ ਅਰਥ-ਪ੍ਰਣਾਮ।

ਪ੍ਰ.501 ਭਾਈ ਮਰਦਾਨਾ ਜੀ ਦਾ ਮੇਲ ਗੁਰੂ ਨਾਨਕ ਜੀ ਨਾਲ ਕਦੋਂ ਤੇ ਕਿੱਥੇ ਹੋਇਆ ?

ਉੱਤਰ ਸੰਨ 1480 ਈ. ਵਿਚ ਤਲਵੰਡੀ ਵਿਖੇ।

ਪ੍ਰ.502 ਭਾਈ ਮਰਦਾਨਾ ਜੀ ਕਿੰਨਾ ਸਮਾਂ ਗੁਰੂ ਜੀ ਦੀ ਸੰਗਤ ਵਿਚ ਰਹੇ ?

ਉੱਤਰ ਆਪ 54 ਸਾਲ, ਗੁਰੂ ਜੀ ਦੀ ਸੰਗਤ ਦਾ ਅਨੰਦ ਮਾਣਦੇ ਰਹੇ।

ਪ੍ਰ.503 ਬਾਬਾ ਨਾਨਕ ਨੇ ਭਾਈ ਮਰਦਾਨੇ ਨੂੰ ਕਿਹੜੇ 3 ਉਪਦੇਸ਼ ਦਿੱਤੇ ਸਨ ?

ਉੱਤਰ i) ਕੇਸ ਨਹੀਂ ਕਟਾਉਣੇ। ii) ਅੰਮ੍ਰਿਤ ਵੇਲੇ ਅਕਾਲ ਪੁਰਖ ਦਾ ਸਿਮਰਨ ਕਰਨਾ। iii) ਧਰਮੀ ਪੁਰਸ਼ਾਂ ਤੇਂ ਲੋੜਵੰਦਾ ਦੀ ਸੇਵਾ ਕਰਨੀ।

ਪ੍ਰ.504 ਭਾਈ ਮਰਦਾਨਾ ਜੀ ਦਾ ਅਕਾਲ ਚਲਾਣਾ ਕਦੋਂ ਹੋਇਆ ?

ਉੱਤਰ 1534 ਈ. ਵਿਚ।

ਪ੍ਰ.505 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਬਾ ਨਾਨਕ ਨੇ ਅਲਾਹਣੀਆ ਕਿਸ ਰਾਗ ਵਿਚ ਤੇ ਕਿੰਨੀਆਂ ਉਚਾਰਣ ਕੀਤੀਆਂ ?

ਉੱਤਰ ਵਡਹੰਸੁ ਰਾਗ ਵਿਚ, 5 ਅਲਾਹਣੀਆ ਉਚਾਰੀਆਂ।

ਪ੍ਰ.506 'ਅਲਾਹਣੀਆ' ਤੋਂ ਕੀ ਭਾਵ ਹੈ ?

ਉੱਤਰ ਇਹ ਸ਼ੋਕਮਈ/ਵੈਰਾਗਮਈ ਗੀਤ ਹੈ ਜੋ ਕਿਸੀ ਦੀ ਮੌਤ ਦੇ ਸਮੇਂ ਗਾਇਆ ਜਾਂਦਾ ਹੈ।

ਪ੍ਰ.507 ਗੁਰੂ ਨਾਨਕ ਸਾਹਿਬ ਵੱਲੋਂ ਉਚਾਰਣ ਕੀਤੀਆਂ ਅਲਾਹਣੀਆ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਕਿਸ ਅੰਗ 'ਤੇ ਹਨ ਅਤੇ ਕਿਸ ਤਰ੍ਹਾਂ ਮਿਲਦੀਆਂ ਹਨ?

ਉੱਤਰ ਇਹ ਅੰਗ 579 ਤੋਂ 581 ਤਕ ਹਨ। ਪੂਰਬੀ ਵਡਹੰਸੁ ਵਿਚ-2 ਅਤੇ ਵਡਹੰਸੁ ਦਖਣੀ ਵਿਚ-3 ਹਨ।

ਪ੍ਰ.508 ਅਲਾਹਣੀਆ ਦਾ ਪਾਠ ਕਿਸ ਸਮੇਂ ਕੀਤਾ ਜਾਂਦਾ ਹੈ ?

ਉੱਤਰ ਆਮ ਕਰਕੇ ਸਸਕਾਰ ਅਸਥਾਨ ਤੋਂ ਆ ਕੇ ਕਿਸੀ ਗੁਰਦੁਆਰੇ ਵਿਚ ਸੰਗਤ ਜੁੜਦੀ ਹੈ। ਉੱਥੇ ਗ੍ਰੰਥੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਅਲਾਹਣੀਆ ਦਾ ਪਾਠ ਕਰਕੇ ਸੰਗਤ ਨੂੰ ਸੁਣਾਂਦੇ ਹਨ।

ਪ੍ਰ.509 ਗੁਰੂ ਨਾਨਕ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿੰਨੇ ਰਾਗਾਂ 'ਚ ਹੈ?

ਉੱਤਰ 19 ਰਾਗਾਂ ਵਿਚ।

ਪ੍ਰ.510 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਨਾਨਕ ਸਾਹਿਬ ਵੱਲੋਂ ਉਚਾਰੀਆਂ ਬਾਣੀਆਂ ਦੇ ਨਾਮ ਦੱਸੋ ?

ਉੱਤਰ ਜਪੁ, ਪਟੀ, ਅਲਾਹਣੀਆ, ਪਹਰੇ, ਕੁਚਜੀ, ਸੁਚਜੀ, ਓਅੰਕਾਰ, ਸਿਧ ਗੋਸਟਿ, ਬਾਰਹ ਮਾਹਾ (ਤੁਖਾਰੀ ਰਾਗ), ਸੋਲਹੇ, ਸਲੋਕ ਸਹਸਕ੍ਰਿਤੀ ਮਹਲਾ ੧, ਸਵਈਏ ਮਹਲੇ ਪਹਿਲੇ ਕੇ, ਆਰਤੀ ਆਦਿ।

ਪ੍ਰ.511 ਗੁਰੂ ਨਾਨਕ ਸਾਹਿਬ ਵੱਲੋਂ ਉਚਾਰਿਆਂ ਬਾਰਹ ਮਾਹਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿੰਨੇ ਅੰਗ ਤੇ ਦਰਜ ਹੈ ?

ਉੱਤਰ ਅੰਗ 1107 ਤੋਂ 1110 ਤੱਕ।

ਪ੍ਰ.512 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਰਹਮਾਹਾ ਕਿਹੜੇ ਗੁਰੂ ਜੀ ਦੁਆਰਾ ਕਿਸ ਰਾਗ ਵਿਚ ਉਚਾਰਿਆ ਹੋਇਆ ਮਿਲਦਾ ਹੈ ?

ਉੱਤਰ ਪਹਿਲੇ ਗੁਰੂ ਜੀ ਵੱਲੋਂ ਤੁਖਾਰੀ ਰਾਗ ਅਤੇ ਪੰਜਵੇਂ ਗੁਰੂ ਜੀ ਵਲੋਂ ਮਾਝ ਰਾਗ ਵਿਚ।

ਪ੍ਰ.513 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਨਾਨਕ ਵਲੋਂ ਉਚਾਰਣ ਕੀਤੇ ਬਾਰਹ ਮਾਹਾ ਦਾ ਸਿਰਲੇਖ ਦੱਸੋ ?

ਉੱਤਰ ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ।

ਪ੍ਰ.514 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਬਾ ਨਾਨਕ ਦੁਆਰਾ ਉਚਾਰੇ ਬਾਰਹ ਮਾਹਾ ਦੇ ਕੁੱਲ ਕਿੰਨੇ ਸ਼ਬਦ ਹਨ ?

ਉੱਤਰ ਕੁਲ-17 ਸ਼ਬਦ ਹਨ। ਪਹਿਲੇ 4 ਸ਼ਬਦ ਭੂਮਿਕਾ ਦੇ ਫਿਰ 12 ਮਹੀਨਿਆਂ ਦੇ 12 ਸ਼ਬਦ ਅਤੇ ਅੰਤਲਾ ਸਮੁੱਚੀ ਪ੍ਰਾਪਤੀ ਦਾ ਤੱਤਸਾਰ ਹੈ।

ਪ੍ਰ.515 ਗੁਰੂ ਨਾਨਕ ਸਾਹਿਬ ਨੇ ਬਾਰਹ ਮਾਹਾ ਵਿਚ ਕਿਸ ਗੱਲ ਉਤੇ ਜ਼ੋਰ ਦਿੱਤਾ ਹੈ?

ਉੱਤਰ 'ਸਹਿਜ' ਉੱਤੇ ਜ਼ੋਰ ਹੈ। ਬਾਣੀ ਅਨੁਸਾਰ -

'ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ।

(ਅੰਗ-੧੧੦੭)

'ਦੀਪਕੁ ਸਹਜਿ ਬਲੈ ਤਤਿ ਜਲਾਇਆ।

(ਅੰਗ-੧੧੦੯)

ਪ੍ਰ.516 ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ 'ਆਸਾ ਕੀ ਵਾਰ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਸਿਰਲੇਖ ਹੇਠ ਮਿਲਦੀ ਹੈ ?

ਉੱਤਰ ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ
ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ।।

ਪ੍ਰ.517 ਬਾਬਾ ਨਾਨਕ ਦੀ ਉਚਾਰੀ ਬਾਣੀ 'ਆਸਾ ਕੀ ਵਾਰ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਅੰਗ 'ਤੇ ਦਰਜ ਹੈ ?

ਉੱਤਰ ਅੰਗ 462 ਤੋਂ 475 ਤੱਕ।

ਪ੍ਰ.518 'ਵਾਰ ਸਲੋਕਾ ਨਾਲਿ' ਸਿਰਲੇਖ ਹੇਠ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿੰਨੇ ਗੁਰੂ ਸਾਹਿਬਾਨ ਵਲੋਂ ਉਚਾਰਣ ਕੀਤੀ ਗਈ ਹੈ ?

ਉੱਤਰ 2 (ਦੋ), ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਸੀ ਗੁਰੂ ਅੰਗਦ ਦੇਵ ਜੀ।

ਪ੍ਰ.519 ਗੁਰੂ ਨਾਨਕ ਸਾਹਿਬ ਨੇ 'ਆਸਾ ਕੀ ਵਾਰ' ਵਿਚ 'ਸਿੰਮਲ ਦੇ ਰੁੱਖ' ਦੀ ਤੁਲਨਾ ਕਿਸ ਨਾਲ ਕੀਤੀ ਹੈ ?

ਉੱਤਰ ਹੰਕਾਰੀ ਮਨੁੱਖ ਨਾਲ, ਜਿਵੇਂ ਸਿੰਮਲ ਰੁੱਖ ਦੇ ਪੱਤੇ, ਫੁੱਲ, ਫਲ ਕੁਝ ਵੀ ਕੰਮ ਨਹੀਂ ਆਉਂਦੇ, ਉਸੇ ਤਰ੍ਹਾਂ ਹੰਕਾਰੀ ਮਨੁੱਖ ਵੀ ਆਪਣੇ ਹੰਕਾਰ ਵਿਚ ਫਿਰਦਾ ਰਹਿੰਦਾ ਹੈ।

ਪ੍ਰ.520 ਬਾਬਾ ਨਾਨਕ ਨੇ 'ਆਸਾ ਕੀ ਵਾਰ' 'ਚ ਚੰਗੇ ਗੁਣਾਂ ਦਾ ਤੱਤ ਕੀ ਕੱਢਿਆ ਹੈ?

ਉੱਤਰ ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥

(ਆਸਾ ਮ: ੧ ਅੰਗ-੪੭੦)

(ਮਿੱਠਾ ਬੋਲਣਾ ਤੇ ਨੀਂਵੇ ਹੋ ਕੇ ਰਹਿਣਾ ਹੀ ਸਾਰੇ ਚੰਗੇ ਗੁਣਾਂ ਦਾ ਤੱਤ ਹੈ।)

ਪ੍ਰ.521 ਬਾਬਾ ਨਾਨਕ ਦੁਆਰਾ ਰਚਿਤ ਬਾਣੀ 'ਥਿਤੀ' ਵਿਚ ਕਿੰਨੇ ਬੰਦ ਹਨ ਅਤੇ ਕਿਸ ਰਾਗ ਵਿਚ ਹੈ ?

ਉੱਤਰ 20 ਬੰਦ/ਪਉੜੀਆਂ, ਬਿਲਾਵਲੁ ਰਾਗ ਵਿਚ।

ਪ੍ਰ.522 ਗੁਰੂ ਨਾਨਕ ਸਾਹਿਬ ਜੀ ਵਲੋਂ ਉਚਾਰੀ ਬਾਣੀ 'ਥਿਤੀ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਸਿਰਲੇਖ ਹੇਠ ਅਤੇ ਕਿਸ ਅੰਗ 'ਤੇ ਦਰਜ ਹੈ ?

ਉੱਤਰ 'ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ' ਅਤੇ ਅੰਗ 838 ਤੋਂ 840

ਪ੍ਰ.523 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿੰਨੇ ਤੇ ਕਿਹੜੇ-ਕਿਹੜੇ ਗੁਰੂ ਸਾਹਿਬਾਨ ਦੇ ਪਹਰੇ 'ਦਰਜ' ਹਨ ?

ਉੱਤਰ 3 ਗੁਰੂਆਂ ਦੇ। ਸੀ ਗੁਰੂ ਨਾਨਕ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ।

ਪ੍ਰ.524 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਨਾਨਕ ਵਲੋਂ ਉਚਾਰੇ 'ਪਹਰੇ' ਕਿਸ ਰਾਗ ਵਿਚ ਹਨ ?

ਉੱਤਰ ਸਿਰੀਰਾਗੁ ਵਿਚ 2 ਪਹਰੇ।

ਪ੍ਰ.525 ਬਾਬਾ ਨਾਨਕ ਵਲੋਂ ਉਚਾਰੇ 'ਪਹਰੇ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਅੰਗ 'ਤੇ ਅਤੇ ਕਿਸ ਸਿਰਲੇਖ ਹੇਠ ਦਰਜ ਹਨ ?

ਉੱਤਰ ਅੰਗ 74 ਤੋਂ 78 ਤੱਕ। ਸਿਰੀਰਾਗੁ ਮਹਲਾ ੧ ਪਹਰੇ ਘਰ ੧॥

ਪ੍ਰ.526 ਪਹਲੇ ਪਹਰੇ ਵਿਚ ਜੀਵਨ ਨੂੰ ਕਿਹੜੇ-ਕਿਹੜੇ ਹਿੱਸਿਆਂ ਵਿਚ ਵੰਡਿਆ ਹੈ?

ਉੱਤਰ 4 ਹਿੱਸਿਆਂ ਵਿਚ।

i) ਗਰਭ ਅਵਸਥਾ ii) ਬਾਲ ਅਵਸਥਾ

iii) ਜੋਬਨ ਅਵਸਥਾ iv) ਬਿਰਧ ਅਵਸਥਾ।

ਪ੍ਰ.527 ਦੂਜੇ ਪਹਰੇ ਵਿਚ ਜੀਵਨ ਦੀ ਤਰਤੀਬ ਕਿਸ ਤਰ੍ਹਾਂ ਮਿਲਦੀ ਹੈ ?

ਉੱਤਰ ਬਚਪਨ, ਜਵਾਨੀ, ਬੁਢਾਪਾ ਤੇ ਮੌਤ।

ਪ੍ਰ.528 ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਬਾਬਾ ਨਾਨਕ ਵਲੋਂ ਉਚਾਰੇ ਹੋਏ ਕਿੰਨੇ ਛੰਤ ਹਨ ਅਤੇ ਕਿੰਨੇ ਰਾਗਾਂ ਵਿਚ ਮਿਲਦੇ ਹਨ ?

ਉੱਤਰ 25 ਛੰਤ, 7 ਰਾਗਾਂ ਵਿਚ। (ਗਉੜੀ, ਆਸਾ, ਵਡਹੰਸ, ਧਨਾਸਰੀ, ਸੂਹੀ, ਬਿਲਾਵਲੁ ਤੇ ਤੁਖਾਰੀ ਰਾਗ)

ਪ੍ਰ.529 ਬਾਬਾ ਨਾਨਕ ਜੀ ਵਲੋਂ ਰਚੀ ਬਾਣੀ 'ਸੋਲਹੇ' ਕਿੰਨੇ ਹਨ ਅਤੇ ਕਿਹੜੇ ਰਾਗ ਵਿਚ ਹਨ ?

ਉੱਤਰ ਕੁਲ ਸੋਲਹੇ - 22, ਰਾਗ ਮਾਰੂ-12 ਅਤੇ ਮਾਰੂ ਦਖਣੀ-10

ਪ੍ਰ.530 'ਸੋਲਹੇ' ਬਾਣੀ ਤੋਂ ਕੀ ਸਿੱਖਿਆ ਮਿਲਦੀ ਹੈ ?

ਉੱਤਰ ਪਰਮੇਸ਼ਰ ਨੂੰ ਪਾਉਣ ਲਈ ਸੰਸਾਰ ਤਿਆਗ, ਇਕ ਜ਼ਰੂਰੀ ਸ਼ਰਤ ਸਮਝੀ ਜਾਂਦੀ ਸੀ, ਪਰ ਇਹ ਭੁੱਲ ਸੀ। ਬਾਬਾ ਨਾਨਕ ਨੇ ਕੁਦਰਤ ਅੰਦਰ ਹੀ ਇਕ ਅਕਾਲਪੁਰਖ ਦੀ ਜੋਤ ਦਾ ਜਲਵਾ ਦਸ ਕੇ ਉਸਨੂੰ ਪਿਆਰ ਅਤੇ ਸਤਿਕਾਰ ਕਰਨਾ ਸਿਖਾਇਆ।

ਪ੍ਰ.531 ਸ੍ਰੀ ਗੁਰੂ ਗ੍ਰੰਥ ਸਾਹਿਬ 'ਚ 'ਸੋਲਹੇ' ਕਿਸ ਸਿਰਲੇਖ ਹੇਠ ਅਤੇ ਕਿਸ ਅੰਗ 'ਤੇ ਦਰਜ ਹਨ ?

ਉੱਤਰ ਮਾਰੂ ਸੋਲਹੇ ਮਹਲਾ ੧, ਅੰਗ 1020 ਤੋਂ 1042 ਤੱਕ।

ਪ੍ਰ.532 ਗੁਰੂ ਨਾਨਕ ਸਾਹਿਬ ਵਲੋਂ 'ਕੁਚਜੀ' ਤੇ 'ਸੁਚਜੀ' ਸਿਰਲੇਖ ਹੇਠ ਰਚੀ ਬਾਣੀ ਵਿਚ ਕਿੰਨੇ ਸ਼ਬਦ ਹਨ ?

ਉੱਤਰ 2 ਸ਼ਬਦ।

ਪ੍ਰ.533 'ਕੁਚਜੀ' ਤੇ 'ਸੁਚਜੀ' ਤੋਂ ਕੀ ਭਾਵ ਹੈ ?

ਉੱਤਰ ਕੁਚਜੀ - ਜਿਸ ਨੂੰ ਜੀਵਨ ਦੀ ਜਾਚ ਨਹੀਂ ਆਉਂਦੀ।
ਸੁਚਜੀ - ਸੁਚਜੀ ਦੀ ਰਾਸ ਪੂੰਜੀ ਕੇਵਲ ਪ੍ਰਭੂ ਹੀ ਹੈ। ਉਹ ਉਸ ਨੂੰ ਸਭ ਕੁਝ ਮੰਨਦੀ ਹੈ।

ਪ੍ਰ.534 ਗੁਰੂ ਨਾਨਕ ਸਾਹਿਬ ਵਲੋਂ 'ਕੁਚਜੀ' ਤੇ 'ਸੁਚਜੀ' ਸਿਰਲੇਖ ਹੇਠ ਰਚੀ ਬਾਣੀ ਕਿਸ ਰਾਗ ਅਤੇ ਕਿਸ ਅੰਗ 'ਤੇ ਹੈ ?

ਉੱਤਰ ਸੂਹੀ ਰਾਗ ਵਿਚ ਅਤੇ ਅੰਗ 762 'ਤੇ।

ਪ੍ਰ.535 ਜਪੁ ਜੀ ਸਾਹਿਬ ਵਿਚ ਬਾਬਾ ਨਾਨਕ ਵਲੋਂ ਉਚਾਰੀ ਬਾਣੀ 'ਸੋਦਰੁ' ਦੀਆਂ ਕਿੰਨੀਆਂ ਤੁਕਾਂ ਹਨ ਅਤੇ ਕਿੱਥੇ ਆਉਂਦੀਆਂ ਹਨ ?

ਉੱਤਰ 22 ਤੁਕਾਂ ਅਤੇ 27ਵੀਂ ਪਉੜੀ ਵਿਚ।

ਪ੍ਰ.536 ਗੁਰੂ ਨਾਨਕ ਸਾਹਿਬ ਵਲੋਂ ਉਚਾਰੀ 'ਆਰਤੀ' ਵਿਚ ਕਿੰਨੇ ਸ਼ਬਦ ਹਨ ਤੇ ਇਸ ਵਿਚ ਕਿਸ ਗੱਲ ਦਾ ਚਿਤਰਣ ਕੀਤਾ ਗਿਆ ਹੈ ?

ਉੱਤਰ 4 ਸ਼ਬਦ ਅਤੇ ਕੁਦਰਤ ਵਲੋਂ ਕਾਦਰ ਦੀ ਆਰਤੀ ਉਤਾਰੇ ਜਾਣ ਦਾ ਮਨੋਹਰ ਚਿਤਰਣ ਕੀਤਾ ਹੈ।

ਪ੍ਰ.537 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਨਾਨਕ' ਸ਼ਬਦ ਕਿੰਨੇ ਵਾਰ ਆਉਂਦਾ ਹੈ ?

ਉੱਤਰ 3332 ਵਾਰ।

ਪ੍ਰ.538 ਗੁਰੂ ਨਾਨਕ ਸਾਹਿਬ ਦੀ ਉਚਾਰੀ ਬਾਣੀ 'ਕਾਫੀ' ਵਿਚ ਕਿੰਨੇ ਸ਼ਬਦ, ਕਿਸ ਰਾਗ ਅਤੇ ਕਿਸ ਅੰਗ 'ਤੇ ਹਨ ?

ਉੱਤਰ 8 ਪਦਾਂ ਦਾ ਇਕ ਸ਼ਬਦ, ਮਾਰੂ ਰਾਗ ਅਤੇ ਅੰਗ 1014-1015 'ਤੇ ਦਰਜ ਹੈ।

ਪ੍ਰ.539 ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਗੁਰੂ ਨਾਨਕ ਸਾਹਿਬ ਦੀਆਂ ਕਿੰਨੀਆਂ ਪਉੜੀਆਂ, ਕਿੰਨੇ ਵਾਰਾਂ 'ਚ ਸਲੋਕ ਅਤੇ ਕਿੰਨੀਆਂ ਅਸਟਪਦੀਆਂ ਹਨ?

ਉੱਤਰ 78 ਪਉੜੀਆਂ, ਵਾਰਾਂ 'ਚ ਸਲੋਕ-227, ਅਤੇ ਅਸਟਪਦੀਆਂ-123

ਪ੍ਰ.540 ਗੁਰੂ ਨਾਨਕ ਸਾਹਿਬ ਨੇ ਨਸ਼ਿਆਂ ਦੀ ਨਿੰਦਿਆਂ ਕਰਦਿਆਂ ਚੇਤਾਵਨੀ ਦਿੰਦੇ ਹੋਏ ਕਿਹੜੇ ਸ਼ਬਦ ਉਚਾਰੇ ?

ਉੱਤਰ ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥

(ਬਿਹਾਗੜਾ ਰਾਗ, ਅੰਗ-੫੫੩)

ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥

(ਆਸਾ ਰਾਗ, ਅੰਗ-੩੬੦)

ਪ੍ਰ.541 ਗੁਰੂ ਨਾਨਕ ਸਾਹਿਬ ਦੇ ਸੰਸਾਰਕ ਜੀਵਨ ਨੂੰ ਕਿੰਨੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ ?

ਉੱਤਰ 4 ਭਾਗਾਂ ਵਿਚ .

i) ਤਲਵੰਡੀ ਨਿਵਾਸ (15 ਸਾਲ) ii) ਸੁਲਤਾਨਪੁਰ ਨਿਵਾਸ (15 ਸਾਲ)
iii) ਪ੍ਰਚਾਰਕ ਦੌਰੇ (22 ਸਾਲ) iv) ਕਰਤਾਰਪੁਰ ਨਿਵਾਸ (18 ਸਾਲ)

ਪ੍ਰ.542 ਭਾਈ ਲਹਣਾ ਜੀ ਦੀ, ਗੁਰੂ ਨਾਨਕ ਸਾਹਿਬ ਨਾਲ ਕਦੋਂ ਅਤੇ ਕਿੱਥੇ ਪਹਿਲੀ ਮੁਲਾਕਾਤ ਹੋਈ ?

ਉੱਤਰ 1532 ਈ. 'ਚ ਕਰਤਾਰਪੁਰ (ਪਾਕਿਸਤਾਨ) ਵਿਖੇ।

ਪ੍ਰ.543 ਭਾਈ ਲਹਣਾ ਜੀ ਨੇ ਕਿਸ ਕੋਲੋਂ ਬਾਣੀ ਸੁਣ ਕੇ ਗੁਰੂ ਜੀ ਦੇ ਦਰਸ਼ਨ ਕਰਨ ਦਾ ਮਨ ਬਣਾਇਆ ?

ਉੱਤਰ ਭਾਈ ਜੋਧ ਜੀ ਕੋਲੋਂ, ਖਡੂਰ ਸਾਹਿਬ ਵਿਖੇ।

ਪ੍ਰ.544 ਭਾਈ ਲਹਣਾ ਜੀ ਨੇ ਪਹਿਲੀ ਵਾਰ ਜਦੋਂ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ ਤਾਂ ਕੀ ਮਹਿਸੂਸ ਕੀਤਾ ?

ਉੱਤਰ ਭਾਈ ਲਹਣਾ ਜੀ ਦੇਵੀ ਦੇ ਉਪਾਸਕ ਸਨ। ਸਤਿਗੁਰੂ ਨਾਨਕ ਜੀ ਦੇ ਦਰਸ਼ਨ ਕਰਕੇ, ਗੁਰਬਾਣੀ ਦੇ ਬਚਨ ਅਤੇ ਗਿਆਨ ਗੋਸ਼ਟੀ ਸੁਣ ਕੇ ਇੰਨਾਂ ਪ੍ਰਭਾਵ ਪਿਆ ਕਿ ਦੇਵੀ-ਦੇਵਤਿਆਂ ਦੀ ਪੂਜਾ ਛੱਡ ਦਿੱਤੀ, ਮਨਮਤ ਅਤੇ ਵਿਅਰਥ ਦੇ ਕਰਮਕਾਂਡਾਂ ਨੂੰ ਤਿਆਗ ਦਿੱਤਾ। ਉਹ ਗੁਰੂ ਜੀ ਜੋਗੇ ਹੀ ਹੋ ਕੇ ਰਹਿ ਗਏ ਅਤੇ ਕਿਹਾ ਕਿ 'ਸੱਚਾ ਗੁਰੂ' ਮਿਲ ਗਿਆ ਹੈ।

ਪ੍ਰ.545 ਬਾਬਾ ਨਾਨਕ ਨੇ ਭਾਈ ਲਹਣਾ ਜੀ ਪਾਸੋਂ ਕਿਹੜੀਆਂ ਪ੍ਰੀਖਿਆਵਾਂ ਲਈਆਂ?

ਉੱਤਰ ਗੰਦੇ ਨਾਲੇ ਵਿਚੋਂ ਕਟੋਰਾ ਕਢਵਾਉਣਾ, ਚਿੱਕੜ ਨਾਲ ਚੌ ਰਹੀਆਂ ਪੰਡਾਂ ਚੁਕਵਾਉਣਾ, ਸਰਦੀ ਦੀ ਰੁੱਤ ਵਿਚ ਅੱਧੀ ਰਾਤ ਨੂੰ ਧਰਮਸ਼ਾਲਾ ਦੀ ਕੰਧ ਉਸਾਰਨੀ, ਸਰਦੀ ਵਿਚ ਰਾਤ ਸਮੇਂ ਰਾਵੀ ਦਰਿਆ 'ਤੇ ਕਪੜੇ ਧੋਣ ਜਾਣਾ ਆਦਿ।

ਪ੍ਰ.546 ਗੁਰੂ ਨਾਨਕ ਸਾਹਿਬ ਆਖਰੀ ਸਮੇਂ ਕਰਤਾਰਪੁਰ ਵਿਖੇ ਕਿੰਨਾਂ ਸਮਾਂ ਰਹੇ?

ਉੱਤਰ 18 ਸਾਲ। (1521 ਈ. ਤੋਂ 1539 ਈ. ਤੱਕ)

ਪ੍ਰ.547 ਗੁਰੂ ਨਾਨਕ ਸਾਹਿਬ ਨੇ ਆਪਣੇ ਕਿਸ ਅਨਿੰਨ ਸਿੱਖ ਨੂੰ ਗੁਰਿਆਈ ਬਖਸ਼ ਦਿੱਤੀ ?

ਉੱਤਰ ਭਾਈ ਲਹਣਾ ਜੀ ਨੂੰ (ਗੁਰੂ ਅੰਗਦ ਦੇਵ ਜੀ)।

ਪ੍ਰ.548 ਗੁਰੂ ਨਾਨਕ ਸਾਹਿਬ ਕਦੋਂ ਅਤੇ ਕਿੱਥੇ ਜੋਤੀ-ਜੋਤ ਸਮਾਏ ?

ਉੱਤਰ 22 ਸਤੰਬਰ 1539 ਈ. ਨੂੰ (ਕੁੱਲ ਉਮਰ 70 ਸਾਲ, 5 ਮਹੀਨੇ, 7 ਦਿਨ) ਕਰਤਾਰਪੁਰ (ਪਾਕਿਸਤਾਨ) ਵਿਖੇ।

ਪ੍ਰ.549 ਗੁਰੂ ਨਾਨਕ ਸਾਹਿਬ ਦਾ ਅੰਤਮ ਸੰਸਕਾਰ ਕਰਨ ਦੀ ਸੇਵਾ ਕਿਸਨੇ ਕੀਤੀ?

ਉੱਤਰ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੱਥੀਂ ਸੰਸਕਾਰ ਕੀਤਾ।

ਪ੍ਰ.550 ਗੁਰੂ ਨਾਨਕ ਸਾਹਿਬ ਸਭ ਦੇ ਸਾਂਝੇ ਗੁਰੂ ਕਿਵੇਂ ਹਨ ?

ਉੱਤਰ ਉਨ੍ਹਾਂ ਦੀ ਵਿਚਾਰਧਾਰਾ ਕਿਸੇ ਵਿਸ਼ੇਸ਼ ਵਰਗ/ਧਰਮ/ਜਾਤੀ/ਸਮੁਦਾਇ/ਪ੍ਰਾਂਤ/ਦੇਸ਼/ਸਮਾਜ ਲਈ ਨਹੀਂ ਬਲਕਿ ਸਮੁੱਚੇ ਸੰਸਾਰ ਲਈ ਹੈ। ਇਸ ਲਈ ਉਹ ਸਭ ਦੇ ਸਾਂਝੇ ਹਨ।

## ਪ੍ਰਣ

ਗੁਰਬਾਣੀ ਦੀ ਓਟ ਰਾਹੀਂ

**ਮੈਂ**

ਜੀਵਨ ਵਿੱਚ

**ਕੁੱਝ ਵਿਲੱਖਣ ਕਰਕੇ ਵਿਖਾਉਣਾ ਹੈ।**

ਉੱਚ ਇਰਾਦਿਆਂ ਨਾਲ

ਉੱਚ ਆਹੁਦਿਆਂ 'ਤੇ

ਪੁੱਜਣਾ ਹੈ।

## ਸਫਲਤਾ ਦੇ 5 ਗੁਣ

- Punctuality (ਸਮੇਂ ਦੀ ਪਾਬੰਦਤਾ)
- Loyality (ਵਫ਼ਾਦਾਰੀ)
- Regularity (ਲਗਾਤਾਰਤਾ)
- Hard Work (ਸਖ਼ਤ ਮਿਹਨਤ)
- Honesty (ਇਮਾਨਦਾਰੀ)

# ਆਉ ! ਪ੍ਰਣ ਕਰੀਏ ਕਿ ਅੱਜ ਤੋਂ ਬਾਅਦ

## ਅਸੀਂ

- ਮੁਸ਼ਕਿਲਾਂ ਦਾ ਡਟ ਕੇ ਮੁਕਾਬਲਾ ਕਰਾਂਗੇ।
- ਕਿਸੇ ਦਾ ਦਿਲ ਨਹੀਂ ਦੁਖਾਵਾਂਗੇ।
- ਕਦੇ ਵੀ ਝੂਠ ਨਹੀਂ, ਹਮੇਸ਼ਾਂ ਸੱਚ ਬੋਲਾਂਗੇ।
- ਹਰ ਇਕ ਨਾਲ ਮਿੱਠਾ ਬੋਲਾਂਗੇ।
- ਸਰਬੱਤ ਦਾ ਭਲਾ ਮੰਗਾਂਗੇ।
- ਕਿਸੇ ਨਾਲ ਵੈਰ-ਵਿਰੋਧ ਨਹੀਂ ਕਰਾਂਗੇ।
- ਸਭ ਦਾ ਸਤਿਕਾਰ ਕਰਾਂਗੇ।
- ਕਿਸੇ ਦੀ ਨਿੰਦਾ ਚੁਗਲੀ ਨਹੀਂ ਕਰਾਂਗੇ।
- ਵੱਧ ਤੋਂ ਵੱਧ ਗੁਣ ਹਾਸਲ ਕਰਾਂਗੇ।
- ਕਿਸੇ ਦਾ ਬੁਰਾ ਨਹੀਂ ਕਰਨਾ, ਨਹੀਂ ਕਰਨਾ, ਨਹੀਂ ਕਰਨਾ।



**ਜੇ ਆਪਣੇ ਕੀਤੇ<br>ਹੋਏ ਚੰਗੇ ਮੰਦੇ ਕਰਮਾਂ<br>ਦਾ ਫਲ ਆਪ ਹੀ ਭੋਗਣਾ ਹੈ<br>ਤਾਂ ਕਿਸੇ ਦਾ<br>ਬੁਰਾ ਕਿਉਂ ਕਰੀਏ...?**





**ਜੇ<br>ਇਸ ਸੰਸਾਰ ਵਿੱਚ<br>ਰਹਿਣਾ ਹੀ ਨਹੀਂ<br>ਤਾਂ ਹੰਕਾਰ ਕਿਸ<br>ਗੱਲ ਦਾ ਕਰੀਏ...?**



ਨੋਟ: ਕਿਤਾਬ ਛਾਪਦਿਆਂ ਹੋਈਆਂ ਗਲਤੀਆਂ ਲਈ ਖ਼ਿਮਾ ਬਖ਼ਸ਼ਣੀ ਜੀ

# ਗੁਰੂ ਨਾਨਕ ਮਲਟੀਵਰਸਿਟੀ ਅਤੇ ਐਜੂਕੇਟ ਪੰਜਾਬ ਪ੍ਰੋਜੈਕਟ (ਪ੍ਰੇਰਨਾ) ਵਲੋਂ ਕੀਤੇ ਜਾ ਰਹੇ ਕਾਰਜਾਂ ਦਾ ਵੇਰਵਾ

- ★ **ਨਿੱਤਨੇਮ ਲਹਿਰ**- ਵੱਖ ਵੱਖ ਜ਼ਿਲ੍ਹਿਆਂ ਦੇ ਪਿੰਡਾਂ/ਸ਼ਹਿਰਾਂ ਦੇ ਵਿਦਿਆਰਥੀਆਂ ਨੂੰ ਸੰਥਿਆ ਅਤੇ ਫਰੀ ਗੁਟਕਾ ਸਾਹਿਬ।
- ★ **ਵਜ਼ੀਫੇ**- ਲੋੜਵੰਦ ਅਤੇ ਹੁਸ਼ਿਆਰ ਵਿਦਿਆਰਥੀਆਂ ਦੀ ਪੜ੍ਹਾਈ ਲਈ ਵਜ਼ੀਫੇ।
- ★ **ਫਰੀ ਸਕੂਲ**- ਲੋੜਵੰਦ ਪਰਿਵਾਰਾਂ ਦੇ ਬੱਚਿਆਂ ਲਈ ਵੱਖ-ਵੱਖ ਜ਼ਿਲ੍ਹਿਆਂ ਵਿੱਚ ਖੁੱਲੀਆਂ ਗੁਰੂ ਨਾਨਕ ਅਕੈਡਮੀਆਂ ਵਿੱਚ ਆਧੁਨਿਕ ਤਕਨੀਕਾਂ ਰਾਹੀ ਪੜ੍ਹਾਈ, ਕੋਈ ਫੀਸ ਨਹੀਂ, ਕਿਤਾਬਾਂ ਕਾਪੀਆਂ, ਬੈਗ ਆਦਿ ਫਰੀ।
- ★ **ਸੰਗੀਤ ਅਕੈਡਮੀ**- ਗੁਰੂ ਸਾਹਿਬ ਵੱਲੋਂ ਬਖਸ਼ੀ ਕੀਰਤਨ ਦੀ ਦਾਤ ਨੂੰ ਘਰ-ਘਰ ਪਹੁੰਚਾਉਣ ਦਾ ਕਾਰਜ ਇੰਨ੍ਹਾ ਅਕੈਡਮੀਆਂ ਰਾਹੀ ਕੀਤਾ ਜਾ ਰਿਹਾ ਹੈ।
- ★ **ਕਿੱਤਾ ਮੁੱਖੀ ਸਿਖਲਾਈ**- ਵਿੱਦਿਆਰਥੀਆ ਵਿੱਚ ਵੱਧ ਤੋਂ ਵੱਧ ਗੁਣ ਭਰਨ ਲਈ ਉਹਨਾਂ ਨੂੰ ਕੰਪਿਊਟਰ ਸਿਖਲਾਈ, ਤਬਲਾ, ਤੰਤੀ ਸਾਜ਼ ਆਦਿ ਸਿਖਾਏ ਜਾਂਦੇ ਹਨ।
- ★ **ਸਖਸ਼ੀਅਤ ਉਸਾਰੀ ਕੈਂਪ**- ਵਿਦਿਆਰਥੀਆਂ ਦੇ ਸਰਬ ਪੱਖੀ ਵਿਕਾਸ ਅਤੇ ਸਖਸ਼ੀਅਤ ਉਸਾਰੀ ਲਈ ਅਲੱਗ ਅਲੱਗ ਜ਼ਿਲ੍ਹਿਆਂ ਵਿੱਚ ਵੱਖ ਵੱਖ ਕੈਂਪ ਲਗਾ ਕੇ ਵਿਦਿਆਰਥੀਆਂ 'ਚ ਨੈਤਿਕ ਗੁਣ ਭਰੇ ਜਾਂਦੇ ਹਨ।
- ★ **ਲੋੜਵੰਦ ਲੜਕੀਆਂ ਦੇ ਅਨੰਦ ਕਾਰਜ**- ਲੋੜਵੰਦ ਪਰਿਵਾਰਾਂ ਦੀ ਸਹਾਇਤਾ ਲਈ ਲੜਕੀਆਂ ਦੇ ਅਨੰਦ ਕਾਰਜ ਦਾ ਸਾਰਾ ਖਰਚਾ ਸੰਸਥਾ ਵੱਲੋਂ ਕੀਤਾ ਜਾਂਦਾ ਹੈ।



